ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥ ਪੰਕ ਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥੧॥ ਮਨ ਏਕੁ ਨ ਚੇਤਸਿ ਮੂੜ ਮਨਾ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥ ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ ॥ ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂੰ ਨਾਹੀ ਵੀਸਰਿਆ ॥੨॥੩॥

*ਆਸਾ ਮਹਲਾ ੫॥*

ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥ ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥ ਸਰੰਜਾਮਿ ਲਾਗੁ ਭਵਜਲ ਤਰਨ ਕੈ ॥ ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧॥ ਰਹਾਉ ॥ ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥ ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥੨॥੪॥

(੮-੧੨)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਿਹ ॥

ੴ ਵਾਹਿਗੁਰੂ ਜੀ ਕੀ ਫਤੇ ॥

*ਪਾਤਸਾਹੀ ੧੦ ॥*

*ਦੋਹਰਾ ॥*

ਮਹਾਂਕਾਲ ਕੀ ਜੇ ਸਰਨਿ ਪਰੇ, ਸੋ ਲਏ ਬਚਾਇ ॥
ਔਰ ਨ ਉਪਜਾ ਦੂਸਰ, ਜਗ ਭੱਛਯੋ ਸਭੈ ਬਨਾਇ ॥੩੬੬॥
ਜੇ ਪੂਜਾ ਅਸਿਕੇਤੁ ਕੀ, ਨਿਤਪ੍ਰਤਿ ਕਰੈਂ ਬਨਾਇ ॥
ਤਿਨ ਪਰ ਅਪਨੋ ਹਾਥ ਦੈ, ਅਸਿਧੁਜ ਲੇਤ ਬਚਾਇ ॥੩੬੭॥

*ਚੌਪਈ ॥*

ਦੁਸਟ ਦੈਤ, ਕਛੁ ਬਾਤ ਨ ਜਾਨੀ ॥ ਮਹਾਂ ਕਾਲ, ਤਨ ਪੁਨਿ ਰਿਸਿ ਠਾਨੀ ॥
ਬਲ ਅਪਬਲ, ਅਪਨੋ ਨ ਬਿਚਾਰਾ ॥ ਗਰਬ ਠਾਨਿ, ਜਿਯ ਬਹੁਰਿ ਹੰਕਾਰਾ ॥੩੬੮॥
ਰੇ ਰੇ ਕਾਲ, ਫੂਲਿ ਜਿਨਿ ਜਾਹੂ ॥ ਬਹੁਰਿ ਆਨਿ, ਸੰਗ੍ਰਾਮ ਮਚਾਹੂ ॥
ਏਕ ਨਿਦਾਨ ਕਰੌਂ, ਰਨ ਮਾਂਹੀ ॥ ਕੈ ਅਸਿਧੁਜ, ਕੈ ਦਾਨਵ ਨਾਹੀਂ ॥੩੬੯॥
ਏਕ ਪਾਂਵ, ਤਜਿ ਜੁੱਧ, ਨ ਭਾਜਾ ॥ ਮਹਾਰਾਜ, ਦੈਤਨ ਕਾ ਰਾਜਾ ॥
ਆਂਤੌ ਗੀਧ, ਗਗਨ ਲੈ ਗਏ ॥ ਬਾਹਤ ਬਿਸਿਖ, ਤਊ ਹਠਿ ਭਏ ॥੩੭੦॥
ਅਸੁਰ ਅਮਿਤ ਰਨ, ਬਾਨ ਚਲਾਏ ॥ ਨਿਰਖਿ ਖੜਗ ਧੁਜ, ਕਾਟਿ ਗਿਰਾਏ ॥
ਬੀਸ ਸਹੱਸ੍ਰ, ਅਸੁਰ ਪਰਬਾਨਾ ॥ ਸ੍ਰੀ ਅਸਿਧੁਜ ਛਾਡੇ, ਬਿਧਿ ਨਾਨਾ ॥੩੭੧॥
ਮਹਾਂ ਕਾਲ, ਪੁਨਿ ਜਿਯ ਮੈ ਕੋਪਾ ॥ ਧਨੁਖ ਟੰਕੋਰਿ, ਬਹੁਰਿ ਰਨ ਰੋਪਾ ॥
ਏਕ ਬਾਨ ਤੇ, ਧੁਜਹਿ ਗਿਰਾਯੋ ॥ ਦੁਤਿਯ ਸੱਤ੍ਰ ਕੋ ਸੀਸ, ਉਡਾਯੋ ॥੩੭੨॥

ਦੁਹੂੰ ਬਿਸਿਖ ਕਰਿ, ਦ੍ਵੈ ਰਥ ਚੱਕ੍ਰ ॥ ਕਾਟਿ ਦਏ, ਛਿਨ ਇਕ ਮੈ ਬੱਕ੍ਰ ॥
ਚਾਰਹਿੰ ਬਾਨ, ਚਾਰ ਹੂੰ ਬਾਜਾ ॥ ਮਾਰ ਦਏ, ਸਭ ਜਗ ਕੇ ਰਾਜਾ ॥੩੭੩॥
ਬਹੁਰਿ ਅਸੁਰ ਕਾ, ਕਾਟਸਿ ਮਾਥਾ ॥ ਸ੍ਰੀ ਅਸਿਕੇਤਿ, ਜਗਤ ਕੇ ਨਾਥਾ ॥
ਦੁਤਿਯ ਬਾਨ ਸੌਂ, ਦੋਊ ਅਰਿ ਕਰ ॥ ਕਾਟਿ ਦਯੋ, ਅਸਿਧੁਜ ਨਰ ਨਾਹਰ ॥੩੭੪॥
ਪੁਨਿ ਰਾਛਸ ਕਾ, ਕਾਟਾ ਸੀਸਾ ॥ ਸ੍ਰੀ ਅਸਿਕੇਤ, ਜਗਤ ਕੇ ਈਸਾ ॥
ਪੁਹਪਨ ਬ੍ਰਿਸਟਿ, ਗਗਨ ਤੇ ਭਈ ॥ ਸਭਹਿਨ ਆਨਿ, ਬਧਾਈ ਦਈ ॥੩੭੫॥
ਧੰਨਜ ਧੰਨਜ, ਲੋਗਨ ਕੇ ਰਾਜਾ ॥ ਦੁਸਟਨ ਦਾਹ, ਗਰੀਬ ਨਿਵਾਜਾ ॥
ਅਖਲ ਭਵਨ ਕੇ, ਸਿਰਜਨਹਾਰੇ ॥ ਦਾਸ ਜਾਨਿ ਮੁਹਿ, ਲੇਹੁ ਉਬਾਰੇ ॥੩੭੬॥

*ਕਬਜੋ ਬਾਚ ਬੇਨਤੀ ॥*

*ਚੌਪਈ ॥*

ਹਮਰੀ ਕਰੋ, ਹਾਥ ਦੈ ਰੱਛਾ ॥ ਪੂਰਨ ਹੋਇ, ਚਿੱਤ ਕੀ ਇੱਛਾ ॥
ਤਵ ਚਰਨਨ, ਮਨ ਰਹੈ ਹਮਾਰਾ ॥ ਅਪਨਾ ਜਾਨ, ਕਰੋ ਪ੍ਰਤਿਪਾਰਾ ॥੩੭੭॥
ਹਮਰੇ ਦੁਸਟ ਸਭੈ, ਤੁਮ ਘਾਵਹੁ ॥ ਆਪੁ ਹਾਥ ਦੈ, ਮੋਹਿ ਬਚਾਵਹੁ ॥
ਸੁਖੀ ਬਸੈ, ਮੋਰੋ ਪਰਿਵਾਰਾ ॥ ਸੇਵਕ ਸਿੱਖਜ, ਸਭੈ ਕਰਤਾਰਾ ॥੩੭੮॥
ਮੋ ਰੱਛਾ, ਨਿਜੁ ਕਰ ਦੈ ਕਰਿਯੈ ॥ ਸਭ ਬੈਰਿਨ ਕੌਂ, ਆਜ ਸੰਘਰਿਯੈ ॥

ਪੂਰਨ ਹੋਇ, ਹਮਾਰੀ ਆਸਾ ॥ ਤੋਰਿ ਭਜਨ ਕੀ, ਰਹੈ ਪਿਆਸਾ ॥੩੮੯॥
ਤੁਮਹਿ ਛਾਡਿ, ਕੋਈ ਅਵਰ ਨ ਧਜਾਊਂ ॥ ਜੋ ਬਰ ਚਾਹੌਂ, ਸੁ ਤੁਮਤੇ ਪਾਊਂ ॥
ਸੇਵਕ ਸਿੱਖਜ, ਹਮਾਰੇ ਤਾਰਿਯਹਿ ॥ ਚੁਨਿ ਚੁਨਿ ਸੱਤ੍ਰੂ, ਹਮਾਰੇ ਮਾਰਿਯਹਿ ॥੩੯੦॥
ਆਪੁ ਹਾਥ ਦੈ, ਮੁਝੈ ਉਬਰਿਯੈ ॥ ਮਰਨ ਕਾਲ ਕਾ ਤ੍ਰਾਸ, ਨਿਵਰਿਯੈ ॥
ਹੂਜੋ ਸਦਾ, ਹਮਾਰੇ ਪੱਛਾ ॥ ਸ੍ਰੀ ਅਸਿਧੁਜ ਜੂ, ਕਰਿਯਹੁ ਰੱਛਾ ॥੩੯੧॥
ਰਾਖਿ ਲੇਹੁ ਮੁਹਿ, ਰਾਖਨਹਾਰੇ ॥ ਸਾਹਿਬ ਸੰਤ, ਸਹਾਇ ਪਿਆਰੇ ॥
ਦੀਨ ਬੰਧੁ, ਦੁਸਟਨ ਕੇ ਹੰਤਾ ॥ ਤੁਮਹੋ, ਪੁਰੀ ਚਤੁਰ ਦਸ ਕੰਤਾ ॥੩੯੨॥
ਕਾਲ ਪਾਇ, ਬ੍ਰਹਮਾ ਬਪੁ ਧਰਾ ॥ ਕਾਲ ਪਾਇ, ਸਿਵਜੂ ਅਵਤਰਾ ॥
ਕਾਲ ਪਾਇ ਕਰਿ, ਬਿਸਨ ਪ੍ਰਕਾਸਾ ॥ ਸਕਲ ਕਾਲ ਕਾ, ਕੀਆ ਤਮਾਸਾ ॥੩੯੩॥
ਜਵਨ ਕਾਲ, ਜੋਗੀ ਸਿਵ ਕੀਯੋ ॥ ਬੇਦ ਰਾਜ, ਬ੍ਰਹਮਾ ਜੂ ਥੀਯੋ ॥
ਜਵਨ ਕਾਲ, ਸਭ ਲੋਕ ਸਵਾਰਾ ॥ ਨਮਸਕਾਰ ਹੈ ਤਾਹਿੰ, ਹਮਾਰਾ ॥੩੯੪॥
ਜਵਨ ਕਾਲ, ਸਭ ਜਗਤ ਬਨਾਯੋ ॥ ਦੇਵ ਦੈਤ, ਜੱਛਨ ਉਪਜਾਯੋ ॥
ਆਦਿ ਅੰਤਿ, ਏਕੈ ਅਵਤਾਰਾ ॥ ਸੋਈ ਗੁਰੂ, ਸਮਝਿਯਹੁ ਹਮਾਰਾ ॥੩੯੫॥
ਨਮਸਕਾਰ, ਤਿਸਹੀ ਕੋ ਹਮਾਰੀ ॥ ਸਕਲ ਪ੍ਰਜਾ, ਜਿਨ ਆਪ ਸਵਾਰੀ ॥
ਸਿਵਕਨ ਕੋ, ਸਿਵਗੁਨ ਸੁਖ ਦੀਯੋ ॥ ਸੱਤ੍ਰੂਨ ਕੋ, ਪਲ ਮੋ ਬਧ ਕੀਯੋ ॥੩੯੬॥
ਘਟ ਘਟ ਕੇ ਅੰਤਰ ਕੀ, ਜਾਨਤ ॥ ਭਲੇ ਬੁਰੇ ਕੀ ਪੀਰ, ਪਛਾਨਤ ॥

ਚੀਟੀ ਤੇ, ਕੁੰਚਰ ਅਸਥੂਲਾ ॥ ਸਭ ਪਰ ਕ੍ਰਿਪਾ, ਦ੍ਰਿਸਟਿ ਕਰਿ ਫੂਲਾ ॥੩੮੭॥
ਸੰਤਨ ਦੁਖ, ਪਾਏ ਤੇ ਦੁਖੀ ॥ ਸੁਖ ਪਾਏ ਸਾਧੁਨ ਕੇ, ਸੁਖੀ ॥
ਏਕ ਏਕ ਕੀ, ਪੀਰ ਪਛਾਨੈ ॥ ਘਟ ਘਟ ਕੇ, ਪਟ ਪਟ ਕੀ ਜਾਨੈ ॥੩੮੮॥
ਜਬ, ਉਦਕਰਖ ਕਰਾ ਕਰਤਾਰਾ ॥ ਪ੍ਰਜਾ ਧਰਤ, ਤਬ ਦੇਹ ਅਪਾਰਾ ॥ ਜਬ, ਆਕਰਖ ਕਰਤ ਹੋ ਕਬਹੂੰ ॥ ਤੁਮ ਮੈ ਮਿਲਤ, ਦੇਹ ਧਰ ਸਭਹੂੰ ॥੩੮੯॥
ਜੇਤੇ ਬਦਨ, ਸ੍ਰਿਸਟਿ ਸਭ ਧਾਰੈ ॥ ਆਪੁ ਆਪਨੀ ਬੂਝਿ, ਉਚਾਰੈ ॥
ਤੁਮ ਸਭ ਹੀ ਤੇ, ਰਹਤ ਨਿਰਾਲਮ ॥ ਜਾਨਤ, ਬੇਦ ਭੇਦ ਅਰੁ ਆਲਮ ॥੩੯੦॥
ਨਿਰੰਕਾਰ, ਨਿਰਬਿਕਾਰ ਨ੍ਰਿਲੰਭ ॥ ਆਦਿ ਅਨੀਲ, ਅਨਾਦਿ ਅਸੰਭ ॥
ਤਾ ਕਾ, ਮੂੜ੍ਹ ਉਚਾਰਤ ਭੇਦਾ ॥ ਜਾਕੋ, ਭੇਵ ਨ ਪਾਵਤ ਬੇਦਾ ॥੩੯੧॥
ਤਾਕੌ, ਕਰਿ ਪਾਹਨ ਅਨੁਮਾਨਤ ॥ ਮਹਾਂ ਮੂੜ੍ਹ, ਕਛੁ ਭੇਦ ਨ ਜਾਨਤ ॥
ਮਹਾਂਦੇਵ ਕੌ ਕਹਤ, ਸਦਾ ਸਿਵ ॥ ਨਿਰੰਕਾਰ ਕਾ, ਚੀਨਤ ਨਹਿ ਭਿਵ ॥੩੯੨॥
ਆਪੁ ਆਪੁਨੀ ਬੁਧਿ ਹੈ, ਜੇਤੀ ॥ ਬਰਨਤ, ਭਿੰਨ ਭਿੰਨ ਤੁਹਿ ਤੇਤੀ ॥
ਤੁਮਰਾ, ਲਖਾ ਨ ਜਾਇ ਪਸਾਰਾ ॥ ਕਿਹ ਬਿਧਿ ਸਜਾ, ਪ੍ਰਥਮ ਸੰਸਾਰਾ ॥੩੯੩॥
ਏਕੈ ਰੂਪ, ਅਨੂਪ ਸਰੂਪਾ ॥ ਰੰਕ ਭਯੋ ਰਾਵ, ਕਹੀਂ ਭੂਪਾ ॥
ਅੰਡਜ ਜੇਰਜ, ਸੇਤਜ ਕੀਨੀ ॥ ਉਤਭੁਜ ਖਾਨਿ ਬਹੁਰਿ ਰਚਿ ਦੀਨੀ ॥੩੯੪॥
ਕਹੂੰ ਫੂਲਿ, ਰਾਜਾ ਹ੍ਵੈ ਬੈਠਾ ॥ ਕਹੂੰ ਸਿਮਟਿ, ਭਯੋ ਸੰਕਰ ਇਕੈਠਾ ॥

ਸਗਰੀ ਸ੍ਰਿਸਟਿ, ਦਿਖਾਇ ਅਚੰਭਵ ॥ ਆਦਿ ਜੁਗਾਦਿ, ਸਰੂਪ ਸੁਯੰਭਵ ॥੩੯੫॥
ਅਬ ਰੱਛਾ ਮੇਰੀ ਤੁਮ, ਕਰੋ ॥ ਸਿੱਖਜ ਉਬਾਰਿ, ਅਸਿੱਖਜ ਸੰਘਰੋ ॥
ਦੁਸਟ ਜਿਤੇ, ਉਠਵਤ ਉਤਪਾਤਾ ॥ ਸਕਲ ਮਲੇਛ, ਕਰੋ ਰਣ ਘਾਤਾ ॥੩੯੬॥
ਜੇ, ਅਸਿਧੁਜ ਤਵ ਸਰਨੀ ਪਰੇ ॥ ਤਿਨ ਕੇ ਦੁਸਟ, ਦੁਖਿਤ ਹ੍ਵੈ ਮਰੇ ॥
ਪੁਰਖ ਜਵਨ, ਪਗੁ ਪਰੇ ਤਿਹਾਰੇ ॥ ਤਿਨਕੇ ਤੁਮ, ਸੰਕਟ ਸਭ ਟਾਰੇ ॥੩੯੭॥
ਜੋ ਕਲਿ ਕੌ, ਇਕ ਬਾਰ ਧਿਐਹੈਂ ॥ ਤਾ ਕੇ ਕਾਲ, ਨਿਕਟ ਨਹਿ ਐਹੈਂ ॥
ਰੱਛਾ ਹੋਇ, ਤਾਂਹਿੰ ਸਭ ਕਾਲਾ ॥ ਦੁਸਟ ਅਰਿਸਟ, ਟਰੇਂ ਤਤਕਾਲਾ ॥੩੯੮॥
ਕ੍ਰਿਪਾ ਦ੍ਰਿਸਟਿ, ਤਨ ਜਾਂਹਿ ਨਿਹਰਿਹੋਂ ॥ ਤਾਕੇ ਤਾਪ, ਤਨਿਕ ਮਹਿ ਹਰਿਹੋਂ ॥
ਰਿੱਧਿ ਸਿੱਧਿ, ਘਰ ਮੋਂ ਸਭ ਹੋਈ ॥ ਦੁਸਟ ਛਾਹ, ਛ੍ਵੈ ਸਕੈ ਨ ਕੋਈ ॥੩੯੯॥
ਏਕ ਬਾਰ, ਜਿਨ ਤੁਮੈਂ ਸੰਭਾਰਾ ॥ ਕਾਲ ਫਾਂਸ ਤੇ, ਤਾਹਿ ਉਬਾਰਾ ॥
ਜਿਨ ਨਰ, ਨਾਮ ਤਿਹਾਰੋ ਕਹਾ ॥ ਦਾਰਿਦ ਦੁਸਟ ਦੋਖ ਤੇ, ਰਹਾ ॥੪੦੦॥
ਖੜਗਕੇਤ, ਮੈਂ ਸਰਨਿ ਤਿਹਾਰੀ ॥ ਆਪੁ ਹਾਥ ਦੈ, ਲੇਹੁ ਉਬਾਰੀ ॥
ਸਰਬ ਠੌਰ ਮੋ, ਹੋਹੁ ਸਹਾਈ ॥ ਦੁਸਟ ਦੋਖ ਤੇ, ਲੇਹੁ ਬਚਾਈ ॥੪੦੧॥
ਕ੍ਰਿਪਾ ਕਰੀ, ਹਮ ਪਰ ਜਗ ਮਾਤਾ ॥ ਗ੍ਰੰਥ ਕਰਾ, ਪੂਰਨ ਸੁਭ ਰਾਤਾ ॥
ਕਿਲਬਿਖ ਸਕਲ ਦੇਹ ਕੋ, ਹਰਤਾ ॥ ਦੁਸਟ ਦੋਖਿਯਨ ਕੋ, ਛੈ ਕਰਤਾ ॥੪੦੨॥
ਸ੍ਰੀ ਅਸਿਧੁਜ, ਜਬ ਭਏ ਦਿਆਲਾ ॥ ਪੂਰਨ ਕਰਾ ਗ੍ਰੰਥ , ਤਤਕਾਲਾ ॥

ਮਨ ਬਾਂਛਤ ਫਲ, ਪਾਵੈ ਸੋਈ ॥ ਦੂਖ ਨ ਤਿਸੈ ਬਿਆਪਤ, ਕੋਈ ॥੪੦੩॥

*ਅੜਿਲ ॥*

ਸੁਨੈ ਗੁੰਗ ਜੋ ਯਾਹਿੰ, ਸੁ ਰਸਨਾ ਪਾਵਈ ॥ ਸੁਨੈ ਮੂੜ ਚਿਤ ਲਾਇ, ਚਤੁਰਤਾ ਆਵਈ ॥
ਦੂਖ ਦਰਦ ਭੌ, ਨਿਕਟ ਨ ਤਿਨ ਨਰ ਕੇ ਰਹੈਂ ॥ ਹੋ ਜੋ ਯਾਂਕੀ ਏਕ ਬਾਰ, ਚੌਪਈ ਕੋ ਕਹੈ ॥੪੦੪॥

*ਚੌਪਈ ॥*

ਸੰਬਤ ਸੱਤ੍ਰਹ, ਸਹਸ ਭਣਿੱਜੈ ॥ ਅਰਧ ਸਹਸ, ਫੁਨਿ ਤੀਨਿ ਕਹਿੱਜੈ ॥
ਭਾਦਵ ਸੁਦੀ ਅਸਟਮੀ, ਰਵਿ ਵਾਰਾ ॥ ਤੀਰ ਸਤਦ੍ਰਵ, ਗ੍ਰੰਥ ਸੁਧਾਰਾ ॥੪੦੫॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ, ਤ੍ਰਿਯਾਂ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ,
ਚਾਰਿ ਸੌ ਪਾਂਚ ਚਰਿਤ੍ਰ ਸਮਾਪਤਮ, ਸਤੁ ਸੁਭਮ ਸਤੁ ॥੪੦੫॥੭੫੫੮॥ ਅਫਜੂੰ ॥

*ਦੋਹਰਾ ॥*

ਦਾਸ ਜਾਨ ਕਰਿ ਦਾਸ ਪਰਿ, ਕੀਜੈ ਕ੍ਰਿਪਾ ਅਪਾਰ ॥ ਆਪ ਹਾਥ ਦੈ ਰਾਖ ਮੁਹਿ, ਮਨ ਕ੍ਰਮ ਬਚਨ ਬਿਚਾਰ ॥੧॥

*ਚੌਪਈ ॥*

ਮੈ ਨ ਗਨੇਸਹਿ, ਪ੍ਰਿਥਮ ਮਨਾਊਂ ॥ ਕਿਸਨ ਬਿਸਨ, ਕਬਹੂੰ ਨਹ ਧਿਆਊਂ ॥
ਕਾਨ ਸੁਨੇ ਪਹਿਚਾਨ ਨ ਤਿਨ ਸੋ ॥ ਲਿਵ ਲਾਗੀ, ਮੋਰੀ ਪਗ ਇਨ ਸੋ ॥੨॥
ਮਹਾਕਾਲ ਰਖਵਾਰ ਹਮਾਰੋ ॥ ਮਹਾ ਲੋਹ, ਮੈ ਕਿੰਕਰ ਥਾਰੋ ॥
ਅਪਨਾ ਜਾਨ ਕਰੋ ਰਖਵਾਰ ॥ ਬਾਹ ਗਹੇ ਕੀ ਲਾਜ ਬਿਚਾਰ ॥੩॥
ਅਪਨਾ ਜਾਨ ਮੁਝੈ ਪ੍ਰਿਤਪਰੀਐ ॥ ਚੁਨ ਚੁਨ ਸੱਤ੍ਰੂ ਹਮਾਰੇ ਮਰੀਐ ॥
ਦੇਗ ਤੇਗ, ਜਗ ਮੈ ਦੋਊ ਚਲੈ ॥ ਰਾਖ ਆਪ ਮੁਹਿ, ਅਉਰ ਨ ਦਲੈ ॥੪॥
ਤੁਮ ਮਮ ਕਰਹੁ, ਸਦਾ ਪ੍ਰਤਿਪਾਰਾ ॥ ਤੁਮ ਸਾਹਿਬੁ, ਮੈ ਦਾਸ ਤਿਹਾਰਾ ॥
ਜਾਨ ਆਪਨਾ, ਮੁਝੈ ਨਿਵਾਜ ॥ ਆਪ ਕਰੋ, ਹਮਰੇ ਸਭ ਕਾਜ ॥੫॥
ਤੁਮ ਹੋ, ਸਭ ਰਾਜਨ ਕੇ ਰਾਜਾ ॥ ਆਪੇ ਆਪੁ, ਗਰੀਬ ਨਿਵਾਜਾ ॥
ਦਾਸ ਜਾਨ ਕਰਿ, ਕ੍ਰਿਪਾ ਕਰਹੁ ਮੁਹਿ ॥ ਹਾਰ ਪਰਾ, ਮੈ ਆਨ ਦ੍ਵਾਰ ਤੁਹਿ ॥੬॥
ਅਪਨਾ ਜਾਨ, ਕਰੋ ਪ੍ਰਤਿਪਾਰਾ ॥ ਤੁਮ ਸਾਹਿਬੁ, ਮੈ ਕਿੰਕਰ ਥਾਰਾ ॥
ਦਾਸ ਜਾਨ ਦੈ, ਹਾਥ ਉਬਾਰੋ ॥ ਹਮਰੇ, ਸਭ ਬੈਰੀਅਨ ਸੰਘਾਰੋ ॥੭॥
ਪ੍ਰਥਮ ਧਰੋ, ਭਗਵਤ ਕੋ ਧਿਆਨਾ ॥ ਬਹੁਰ ਕਰੋ, ਕਬਿਤਾ ਬਿਧਿ ਨਾਨਾ ॥
ਕਿਸਨ ਜਥਾ, ਮਤ ਚਰਿਤ੍ਰ ਉਚਾਰੋ ॥ ਚੂਕ ਹੋਇ, ਕਬਿ ਲੇਹੁ ਸੁਧਾਰੋ ॥੮॥

*ਕਬਿ ਬਾਚ ॥ ਦੋਹਰਾ ॥* ਜੋ ਨਿਜ, ਪ੍ਰਭ ਮੋ ਸੋ ਕਹਾ, ਸੋ ਕਹਿਹੋਂ ਜਗ ਮਾਹਿ ॥
ਜੋ ਤਿਹ ਪ੍ਰਭ ਕੌ ਧਿਆਇ ਹੈਂ, ਅੰਤ ਸੁਰਗ ਕੋ ਜਾਹਿ ॥੧॥
*ਦੋਹਰਾ ॥* ਹਰਿ, ਹਰਿਜਨ, ਦੁਈ ਏਕ ਹੈ, ਬਿਬ ਬਿਚਾਰ, ਕਛੁ ਨਾਹਿ ॥
ਜਲ ਤੇ ਉਪਜ, ਤਰੰਗ ਜਿਉ, ਜਲ ਹੀ ਬਿਖੈ ਸਮਾਹਿ ॥੨॥
*ਦੋਹਰਾ ॥* ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸ ਕੀਨ ॥
ਅੰਤ ਕਾਲਿ ਕਾਤੀ ਕਟਿਓ ਬਾਸੁ ਨਰਕ ਮੋ ਲੀਨ ॥੫੬॥
*ਦੋਹਰਾ ॥* ਤਿਨ ਬੇਦੀਅਨ ਕੀ ਕੁਲ ਬਿਖੇ ਪ੍ਰਗਟੇ ਨਾਨਕ ਰਾਇ ॥
ਸਭ ਸਿਖਨ ਕੋ ਸੁਖ ਦਏ ਜਹ ਤਹ ਭਏ ਸਹਾਇ ॥੪॥
*ਚੌਪਈ ॥* ਤਿਨ ਇਹ ਕਲ ਮੋ ਧਰਮੁ ਚਲਾਯੋ ॥ ਸਭ ਸਾਧਨ ਕੋ ਰਾਹੁ ਬਤਾਯੋ ॥
ਜੋ ਤਾਂ ਕੇ ਮਾਰਗ ਮਹਿ ਆਏ ॥ ਤੇ ਕਬਹੂੰ ਨਹੀ ਪਾਪ ਸੰਤਾਏ ॥੫॥
ਜੇ ਜੇ ਪੰਥ ਤਵਨ ਕੇ ਪਰੇ ॥ ਪਾਪ ਤਾਪ ਤਿਨ ਕੇ ਪ੍ਰਭ ਹਰੇ ॥
ਦੂਖ ਭੂਖ ਕਬਹੂੰ ਨ ਸੰਤਾਏ ॥ ਜਾਲ ਕਾਲ ਕੇ ਬੀਚ ਨ ਆਏ ॥੬॥
*ਕਬਿ ਬਾਚ ॥ ਦੋਹਰਾ ॥* ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਿਆਇ ॥
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥੧॥
*ਦੋਹਰਾ ॥* ਸੁਨ ਭੂਪਤਿ ਯਾ ਜਗਤ ਮੈ ਦੂਖੀ ਰਹਤ ਹਰਿ ਸੰਤ ॥
ਅੰਤ ਲਹਤ ਹੈ ਮੁਕਤ ਫਲ ਪਾਵਤ ਹੈ ਭਗਵੰਤ ॥੨੪੫੫॥

*ਸੋਰਠਾ* // ਰੁਦ੍ਰ ਭਗਤ ਜਗ ਮਾਹਿ ਸੁਖ ਕੇ ਦਿਵਸ ਸਦਾ ਭਰੇ ॥
ਮਰੈ ਫਿਰਿ ਆਵਹਿ ਜਾਹਿ ਫਲ ਕਛੂ ਲਹੈ ਨ ਮੁਕਤਿ ਕੋ ॥੨੪੫੬॥
*ਦੋਹਰਾ* // ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰਿ ਕੀਯਾ ਪਯਾਨ ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥੧੫॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥੧੬॥
*ਦੋਹਰਾ* // ਜਬ ਆਇਸੁ ਪ੍ਰਭ ਕੋ ਭਯੋ ਜਨਮੁ ਧਰਾ ਜਗ ਆਇ ॥
ਅਬ ਮੈ ਕਥਾ ਸੰਛੇਪ ਤੇ ਸਭਹੂੰ ਕਹਤ ਸੁਨਾਇ ॥੧॥
*ਦੋਹਰਾ* // ਜੇ ਜੇ ਤੁਮਰੇ ਧਿਆਨ ਕੋ ਨਿਤ ਉਠਿ ਧਿਐਹੈਂ ਸੰਤ ॥
ਅੰਤ ਲਹੈਂਗੇ ਮੁਕਤ ਫਲੁ ਪਾਵਹਿਗੇ ਭਗਵੰਤ ॥੧॥
*ਦੋਹਰਾ* // ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸਨ ਮਹੇਸ ॥
ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰ ਜਲੇਸ ॥੧॥
*ਸਵੈਯਾ* // ਛੱਤ੍ਰੀ ਕੋ ਪੂਤ ਹੌ ਬਾਮ੍ਹਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋ ॥
ਅਰੁ ਅਉਰ ਜੰਜਾਰ ਜਿਤੋ ਗ੍ਰਹ ਕੋ ਤੁਹਿ ਤਿਆਗ ਕਹਾ ਚਿਤ ਤਾ ਮੈ ਧਰੋ ॥
ਅਬ ਰੀਝ ਕੈ ਦੇਹੁ ਵਹੈ ਹਮ ਕਉ ਜੋਊ ਹਉਂ ਬਿਨਤੀ ਕਰ ਜੋਰ ਕਰੋ ॥
ਜਬ ਆਵ ਕੀ ਅਉਧ ਨਿਧਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋ ॥੨੪੯੯॥੫੧੩॥

*ਚਾਰਣੀ* // *ਦੋਹਰਾ* // ਜਿਸ ਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ ॥
ਛ੍ਵੈ ਨ ਸਕੈ ਤਿਹ ਛਾਹਿ ਕੋ ਨਿਹਫਲ ਜਾਇ ਗਵਾਰ ॥੨੪॥
ਜੋ ਸਾਧੂ ਸਰਨੀ ਪਰੇ ਤਿਨ ਕੇ ਕਵਨ ਬਿਚਾਰ ॥
ਦੰਤ ਜੀਭ ਜਿਮ ਰਾਖਿ ਹੈ ਦੁਸਟ ਅਰਿਸਟ ਸੰਘਾਰ ॥੨੫॥
*ਦੋਹਰਾ* // ਸੱਤ੍ਰਹ ਸੈ ਪੈਤਾਲ ਮਹਿ ਸਾਵਨ ਸੁਦਿ ਥਿਤਿ ਦੀਪ ॥
ਨਗਰ ਪਾਵਟਾ ਸੁਭ ਕਰਨ ਜਮਨਾ ਬਹੈ ਸਮੀਪ ॥੨੪੯੦॥
ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ ॥
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ॥੨੪੯੧॥
*ਸਵੈਯਾ* // ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੈ ॥
ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ ॥
ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜਿਆਰੈ ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ ॥੨੪੯੨॥੫੧੪॥
*ਦੋਹਰਾ* // ਰਾਮ ਕਥਾ ਜੁਗ ਜੁਗ ਅਟਲ ਸਭ ਕੋਈ ਭਾਖਤ ਨੇਤ ॥
ਸੁਰਗ ਬਾਸ ਰਘੁਬਰ ਕਰਾ ਸਗਰੀ ਪੁਰੀ ਸਮੇਤ ॥੧॥

(ਦਸਮ ੨੫੩)

*ਚੌਪਈ* // ਜੋ ਇਹ ਕਥਾ ਸੁਨੈ ਅਰੁ ਗਾਵੈ ॥ ਦੂਖ ਪਾਪ ਤਿਹ ਨਿਕਟ ਨ ਆਵੈ ॥
ਬਿਸਨ ਭਗਤ ਕੀ ਏ ਫਲ ਹੋਈ ॥ ਆਧਿ ਬਜਾਧਿ ਛ੍ਵੈ ਸਕੈ ਨ ਕੋਈ ॥੧॥
ਸੰਮਤ ਸੱਤ੍ਰਹ ਸਹਸ ਪਚਾਵਨ ॥ ਹਾੜ ਵਦੀ ਪ੍ਰਿਥਮ ਸੁਖ ਦਾਵਨ ॥
ਤ੍ਵਪ੍ਰਸਾਦਿ ਕਰਿ ਗ੍ਰੰਥ ਸੁਧਾਰਾ ॥ ਭੂਲ ਪਰੀ ਲਹੁ ਲੇਹੁ ਸੁਧਾਰਾ ॥੨॥
*ਦੋਹਰਾ* // ਨੇਤ੍ਰ ਤੁੰਗ ਕੇ ਚਰਨ ਤਰ ਸਤੁੱਦ੍ਰਵ ਤੀਰ ਤਰੰਗ ॥
ਸ੍ਰੀ ਭਗਵਤ ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ ॥੩॥
*ਦੋਹਰਾ* // ਸਾਧ ਅਸਾਧ ਜਾਨੋ ਨਹੀ ਬਾਦ ਸੁਬਾਦ ਬਿਬਾਦਿ ॥
ਗ੍ਰੰਥ ਸਕਲ ਪੂਰਣ ਕੀਯੋ ਭਗਵਤ ਕ੍ਰਿਪਾ ਪ੍ਰਸਾਦਿ ॥੪॥
*ਸ੍ਵੈਯਾ* // ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਜੋ ॥
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਜੋ ॥
ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਜੋ ॥
ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਜੋ ਸਭ ਤੋਹਿ ਬਖਾਨਜੋ ॥੧॥
*ਦੋਹਰਾ* // ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ ॥
ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥੨॥

(ਦਸਮ ੨੫੪)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਿਹ ॥

## ਰਾਮਕਲੀ ਮਹਲਾ ੩ ਅਨੰਦੁ

ੴ ਸਤਿਗੁਰ ਪ੍ਰਸਾਦਿ ॥

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥ ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥ ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥ ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥ ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧॥ ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥ ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥ ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥ ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥ ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥ ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥ ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥ ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥ ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥ ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩॥ ਸਾਚਾ ਨਾਮੁ ਮੇਰਾ ਆਧਾਰੋ ॥ ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥ ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥ ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ

ਏਹਿ ਵਡਿਆਈਆ ॥ ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥ ਸਾਚਾ ਨਾਮੁ ਮੇਰਾ ਆਧਾਰੋ ॥੪॥ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥ ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥ ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥ ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥ ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥੫॥ (੯੧੭)

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥ ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥ ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥ ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥ ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥ ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥੧॥ (੯੨੨)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਿਹ ॥

*ਮੁੰਦਾਵਣੀ ਮਹਲਾ ੫ ॥*

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥ ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥ ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥ ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥ ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥੧॥

*ਸਲੋਕ ਮਹਲਾ ੫ ॥*

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥ ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥ ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥ ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧॥ (੧੪੨੯)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਿਹ ॥

*ਪਉੜੀ ॥*

ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥ ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥ ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ ॥ ਭਉਜਲੁ ਬਿਖਮੁ ਅਸਗਾਹੁ ਗੁਰ ਸਬਦੀ ਪਾਰਿ ਪਾਹਿ ॥ ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ ॥ ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥ ਸਭਸੈ ਨੋ ਕਿਰਪਾਲੁ ਸਮ੍ਹਾਲੇ ਸਾਹਿ ਸਾਹਿ ॥ ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ ॥੯॥ (੯੬੧)

*ਸਲੋਕ ਮਃ ੫॥*

ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥ ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥ ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥ ਕਹੁ ਨਾਨਕ ਕਿਰਪਾ ਕਰੇ ਜਿਸਨੋ ਏਹ ਵਥੁ ਦੇਇ ॥ ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥੧॥

*ਮਃ ੫ ॥*

ਰਖੇ ਰਖਣਹਾਰਿ ਆਪਿ ਉਬਾਰਿਅਨੁ ॥ ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ ॥ ਹੋਆ ਆਪਿ ਦਇਆਲੁ ਮਨਹੁ ਨ ਵਿਸਾਰਿਅਨੁ ॥ ਸਾਧ ਜਨਾ ਕੈ ਸੰਗਿ ਭਵਜਲੁ ਤਾਰਿਅਨੁ ॥ ਸਾਕਤ ਨਿੰਦਕ ਦੁਸਟ ਖਿਨ ਮਾਹਿ ਬਿਦਾਰਿਅਨੁ ॥ ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ ॥ ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥੨॥

(੫੧੭)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਿਹ ॥

# ਆਰਤੀ-ਆਰਤਾ

*ਅਥ ਚੰਡੀ ਅਸਤੋਤ੍ਰ ॥*

*ਸ੍ਰੀ ਮੁਖਵਾਕ ਪਾਤਿਸ਼ਾਹੀ ੧੦ ॥*

*ਦੋਹਰਾ ॥*

**ਲੋਪ ਚੰਡਕਾ ਹੋਇ ਗਈ ਸੁਰਪਤਿ ਕੌ ਦੇ ਰਾਜ ॥ ਦਾਨਵ ਮਾਰ ਅਭੇਖ ਕਰਿ ਕੀਨੇ ਸੰਤਨ ਕਾਜ ॥੫੩॥**

(ਚੰਡੀ ਚਰਿਤ੍ਰ ਅੰਗ ੭੯)

*ਸਵੈਯਾ ॥*

**ਯਾਤੇ ਪ੍ਰਸੰਨਿ ਭਏ ਹੈ ਮਹਾਂ ਮੁਨਿ ਦੇਵਨ ਕੇ ਤਪ ਮੈ ਸੁਖ ਪਾਵੈਂ ॥ ਜੱਗ ਕਰੈ ਇਕ ਬੇਦ ਰਰੈ ਭਵ ਤਾਪ ਹਰੈ ਮਿਲਿ ਧਿਆਨਹਿ ਲਾਵੈਂ ॥ ਝਾਲਰ ਤਾਲ ਮ੍ਰਿਦੰਗ ਉਪੰਗ ਰਬਾਬ ਲੀਏ ਸੁਰ ਸਾਜ ਮਿਲਾਵੈਂ ॥ ਕਿੰਨਰ ਗੰਧ੍ਰਬ ਗਾਨ ਕਰੈ ਗਨਿ ਜੱਛ ਅਪੱਛਰ ਨਿਰਤ ਦਿਖਾਵੈਂ ॥੫੪॥**

(ਚੰਡੀ ਚਰਿਤ੍ਰ ਅੰਗ ੭੯)

ਸੰਖਨ ਕੀ ਧੁਨ ਘੰਟਨ ਕੀ ਕਰਿ ਫੂਲਨ ਕੀ ਬਰਖਾ ਬਰਖਾਵੈਂ ॥ ਆਰਤੀ ਕੋਟ ਕਰੈ ਸੁਰ ਸੁੰਦਰ ਪੇਖ ਪੁਰੰਦਰ ਕੇ ਬਲਿ ਜਾਵੈਂ ॥ ਦਾਨਵ ਦੱਛਨ ਦੈ ਕੈ ਪ੍ਰਦੱਛਨ ਭਾਲ ਮੈ ਕੁੰਕਮ ਅੱਛਤ ਲਾਵੈਂ ॥ ਹੋਤ ਕੁਲਾਹਲ ਦੇਵਪੁਰੀ ਮਿਲਿ ਦੇਵਨ ਕੇ ਕੁਲਿ ਮੰਗਲਿ ਗਾਵੈਂ ॥੫੫॥

(ਬਚਿਤ੍ਰ ਨਾਟਕ ਪਾ. ੧੦, ਅੰਗ ੭੯)

*ਦੋਹਰਾ ॥*

ਐਸੇ ਚੰਡ ਪ੍ਰਤਾਪ ਤੇ ਦੇਵਨ ਬਢਿਓ ਪ੍ਰਤਾਪ ॥ ਤੀਨ ਲੋਕ ਜੈ ਜੈ ਕਰੈ ਰਰੈ ਨਾਮ ਸਤਿ ਜਾਪ ॥੫੬॥

*ਸਵੈਯਾ ॥*

ਹੇ ਰਵਿ ਹੇ ਸਸਿ ਹੇ ਕਰੁਨਾਨਿਧ ਮੇਰੀ ਅਬੈ ਬਿਨਤੀ ਸੁਨਿ ਲੀਜੈ ॥ ਅਉਰ ਨ ਮਾਂਗਤ ਹਉ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ ॥ ਸਸਤ੍ਰਨ ਸਿਉਂ ਅਤਿ ਹੀ ਰਣ ਭੀਤਰ ਜੂਝ ਮਰੋਂ ਕਹਿ ਸਾਚ ਪਤੀਜੈ ॥ ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰਿ ਸਯਾਮ ਇਹੈ ਬਰੁ ਦੀਜੈ ॥੧੯੦੦॥

(ਕ੍ਰਿਸ਼ਨਾਵਤਾਰ ਪਾ. ੧੦, ਅੰਗ ੪੯੫)

*ਕਬਿਤੁ ॥*

ਸੰਕਟ ਹਰਨ ਸਭ ਸਿੱਧ ਕੀ ਕਰਨ ਚੰਡ ਤਾਰਨ ਤਰਨ ਸਰਨਲੋਚਨ ਬਿਸਾਲ ਹੈ ॥ ਆਦਿ ਜਾ ਕੈ ਆਹਮ ਹੈ ਅੰਤ ਕੋ ਨ ਪਾਰਾਵਾਰ ਸਰਨ ਉਬਾਰਨ ਕਰਨ ਪ੍ਰਤਿਪਾਲ ਹੈ ॥ ਅਸੁਰ ਸੰਘਾਰਨ

ਅਨਿਕ ਦੁਖ ਜਾਰਨ ਸੋ ਪਤਿਤ ਉਧਾਰਨ ਛਡਾਏ ਜਮ ਜਾਲ ਹੈ ॥ ਦੇਵੀ ਬਰਲਾਇਕ ਸਬੁੱਧਿ ਹੂ ਕੀ ਦਾਇਕ ਸੁ ਦੇਹ ਬਰ ਪਾਇਕ ਬਨਾਵੈ ਗ੍ਰੰਥ ਹਾਲ ਹੈ ॥੭॥

*ਕਬਿਤੁ ॥*

ਮਿਲਿ ਕੈ ਸੁ ਦੇਵਨ ਬਡਾਈ ਕਰੀ ਕਾਲਕਾ ਕੀ ਏਹੋ ਜਗਮਾਤ ਤੈ ਤੋ ਕਟਿਓ ਬਡੋ ਪਾਪੁ ਹੈ ॥ ਦੈਤਨ ਕੋ ਮਾਰ ਰਾਜ ਦੀਨੋ ਤੈ ਸੁਰੇਸ ਹੂੰ ਕੋ ਬਡੋ ਜਸੁ ਲੀਨੋ ਜਗ ਤੇਰੋ ਈ ਪ੍ਰਤਾਪੁ ਹੈ ॥ ਦੇਤ ਹੈ ਅਸੀਸ ਦਿਜ ਰਾਜ ਰਿਖ ਬਾਰਿ ਬਾਰਿ ਤਹਾ ਹੀ ਪੜਿਓ ਹੈ ਬ੍ਰਹਮ ਕਉਚ ਹੂੰ ਕੋ ਜਾਪ ਹੈ ॥ ਐਸੇ ਜਸੁ ਪੂਰ ਰਹਿਓ ਚੰਡਕਾ ਕੋ ਤੀਨ ਲੋਕ ਜੈਸੇ ਧਾਰ ਸਾਗਰ ਮੈ ਗੰਗਾ ਜੀ ਕੋ ਆਪੁ ਹੈ ॥੨੨੭॥

(ਚੰਡੀ ਚਰਿਤ੍ਰ ਪਾ. ੧੦ ਅੰਗ ੯੮)

*ਸਵੈਯਾ ॥*

ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡ ਤੁਹੀ ਹੈ ॥ ਕਾਰਨ ਈਸ ਕਲਾ ਕਮਲਾ ਹਰਿ ਅਦ੍ਰਸੁਤਾ ਜਹ ਦੇਖੋ ਉਹੀ ਹੈ ॥ ਤਾਮਸਤਾ ਮਮਤਾ ਨਮਤਾ ਕਵਿਤਾ ਕਵਿ ਕੇ ਮਨ ਮੱਧਿ ਗੁਹੀ ਹੈ ॥ ਕੀਨੋ ਹੈ ਕੰਚਨ ਲੋਹ ਜਗਤ੍ਰ ਮੈ ਪਾਰਸ ਮੂਰਤ ਜਾਹਿ ਛੁਹੀ ਹੈ ॥੪॥

(ਚੰਡੀ ਚਰਿਤ੍ਰ ਪਾ. ੧੦, ਅੰਗ ੭੪)

*ਸਵੈਯਾ ॥*

ਕਾਲ ਹੀ ਪਾਇ ਭਯੋ ਭਗਵਾਨ ਸੁ ਜਾਗਤ ਯਾ ਜਗ ਜਾ ਕੀ ਕਲਾ ਹੈ ॥ ਕਾਲ ਹੀ ਪਾਇ ਭਯੋ ਬ੍ਰਹਮਾ ਸਿਵ ਕਾਲ ਹੀ ਪਾਇ ਭਯੋ ਜੁਗੀਆ ਹੈ ॥ ਕਾਲ ਹੀ ਪਾਇ ਸੁਰਾ ਸੁਰ ਗੰਧ੍ਰਬ ਜੱਛ ਭੁਜੰਗ

ਦਿਸਾ ਬਿਦਿਸਾ ਹੈ ॥ ਔਰ ਸੁ ਕਾਲ ਸਭੈ ਬਸਿ ਕਾਲ ਕੇ ਏਕ ਹੀ ਕਾਲ ਅਕਾਲ ਸਦਾ ਹੈ ॥੮੪॥

(ਬਚਿਤ੍ਰ ਨਾਟਕ ਪਾ. ੧੦, ਅੰਗ ੪੪)

*ਸਵੈਯਾ ॥*

ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋਸੋ ॥ ਭੂਲ ਛਿਮੋ ਹਮਰੀ ਪ੍ਰਭ ਆਪ ਨ ਭੂਲਨਹਾਰ ਕਹੂੰ ਕੋਊ ਮੋਸੋ ॥ ਸੇਵ ਕਰੀ ਤੁਮਰੀ ਤਿਨ ਕੇ ਸਭ ਹੀ ਗ੍ਰਿਹ ਦੇਖੀਅਤ ਦ੍ਰਬ ਭਰੇ ਸੋ ॥ ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ ॥੯੨॥

(ਬਚਿਤ੍ਰ ਨਾਟਕ ਪਾ. ੧੦, ਪੰਨਾ ੪੫)

*ਸਵੈਯਾ ॥*

ਭਾਜਿ ਗਇਓ ਮਘਵਾ ਜਿਨ ਕੇ ਡਰ ਬ੍ਰਹਮ ਤੇ ਆਦਿ ਸਭੈ ਭੈ ਭੀਤੇ ॥ ਤੇਈ ਵੈ ਦੈਤ ਪਰਾਇ ਗਏ ਰਨ ਹਾਰ ਨਿਹਾਰ ਭਏ ਬਲੁ ਰੀਤੇ ॥ ਜੰਬੁਕ ਗ੍ਰਿਝ ਨਿਰਾਸ ਭਏ ਬਨਬਾਸ ਗਏ ਜੁਗ ਜਾਮਨ ਬੀਤੇ ॥ ਸੰਤ ਸਹਾਇ ਸਦਾ ਜਗ ਮਾਇ ਸੁ ਸੁੰਭ ਨਿਸੁੰਭ ਬਡੇ ਅਰਿ ਜੀਤੇ ॥੨੨੫॥

(ਚੰਡੀ ਚਰਿਤ੍ਰ ਪਾ. ੧੦, ਅੰਗ ੯੮)

ਦੇਵ ਸਭੈ ਮਿਲਿ ਕੈ ਇਕ ਠਉਰ ਸੁ ਅੱਛਤ ਕੁੰਕਮ ਚੰਦਨ ਲੀਨੋ ॥ ਤੱਛਨ ਲੱਛਨ ਦੈ ਕੈ ਪ੍ਰਦੱਛਨ ਟੀਕਾ ਸੁ ਚੰਡ ਕੇ ਭਾਲ ਮੈ ਦੀਨੋ ॥ ਤਾ ਛਬਿ ਕੋ ਉਪਜਯੋ ਤਹ ਭਾਵ ਇਹੈ ਕਵਿ ਨੇ ਮਨ ਮੈ ਲਖਿ ਲੀਨੋ ॥ ਮਾਨਹੁ ਚੰਡ ਕੈ ਮੰਡਲ ਮੈ ਸੁਭ ਮੰਗਲ ਆਨ ਪ੍ਰਵੇਸਹਿ ਕੀਨੋ ॥੨੨੬॥

(ਚੰਡੀ ਚਰਿਤ੍ਰ ਪਾ. ੧੦, ਅੰਗ ੯੮)

*ਸਵੈਯਾ ॥*

**ਦੇਹਿ ਅਸੀਸ ਸਭੈ ਸੁਰ ਨਾਰਿ ਸੁਧਾਰਿ ਕੈ ਆਰਤੀ ਦੀਪ ਜਗਾਇਓ ॥ ਫੂਲ ਸੁਗੰਧ ਸੁ ਅੱਛਤ ਦੱਛਨ ਜੱਛਨ ਜੀਤ ਕੋ ਗੀਤ ਸੁ ਗਾਇਓ ॥ ਧੂਪ ਜਗਾਇ ਕੈ ਸੰਖ ਬਜਾਇ ਕੈ ਸੀਸ ਨਿਵਾਇ ਕੈ ਬੈਨ ਸੁਨਾਇਓ ॥ ਹੇ ਜਗ ਮਾਇ ਸਦਾ ਸੁਖ ਦਾਇ ਤੈ ਸੁੰਭ ਕੋ ਘਾਇ ਬਡੋ ਜਸੁ ਪਾਇਓ ॥੨੨੮॥**

(ਦਸਮ ਗ੍ਰੰਥ, ਅੰਗ ੯੯)

**ਸਕ੍ਰਹਿ ਸਾਜਿ ਸਮਾਜਿ ਦੈ ਚੰਡ ਸੁ ਮੋਦ ਮਹਾ ਮਨ ਮਾਹਿ ਰਈ ਹੈ ॥ ਸੂਰ ਸਸੀ ਨਭ ਥਾਪ ਕੈ ਤੇਜੁ ਦੈ ਆਪ ਤਹਾ ਤੇ ਸੁ ਲੋਪ ਭਈ ਹੈ ॥ ਬੀਚ ਅਕਾਸ ਪ੍ਰਕਾਸ ਬਢਿਓ ਤਹ ਕੀ ਉਪਮਾ ਮਨ ਤੇ ਨ ਗਈ ਹੈ ॥ ਧੂਰ ਕੈ ਪੂਰ ਮਲੀਨ ਹੁਤੋ ਰਵਿ ਮਾਨਹੁ ਚੰਡਕਾ ਓਪ ਦਈ ਹੈ ॥੨੨੯॥**

(ਚੰਡੀ ਚਰਿਤ੍ਰ ਪਾ. ੧੦, ਅੰਗ ੯੯)

**ਦੇਹਿ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂ ਨ ਟਰੋਂ ॥ ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰਿ ਆਪਨੀ ਜੀਤ ਕਰੋਂ ॥ ਅਰੁ ਸਿੱਖ ਹੌਂ ਆਪਨੇ ਹੀ ਮਨ ਕੌ ਇਹ ਲਾਲਚ ਹਉਂ ਗੁਨ ਤਉ ਉਚਰੋਂ ॥ ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ ॥੨੩੧॥**

(ਚੰਡੀ ਚਰਿਤ੍ਰ ਪਾ. ੧੦, ਅੰਗ ੯੯)

**ਚੰਡ ਚਰਿਤ੍ਰ ਕਵਿਤਨ ਮੈ ਬਰਨਿਓ ਸਭ ਹੀ ਰਸ ਰੁਦ੍ਰ ਮਈ ਹੈ ॥ ਏਕ ਤੇ ਏਕ ਰਸਾਲ ਭਇਓ ਨਖ ਤੇ ਸਿਖ ਲਉ ਉਪਮਾ ਸੁ ਨਈ ਹੈ ॥ ਕਉਤਕ ਹੇਤ ਕਰੀ ਕਵਿ ਨੇ ਸਤਿਸਯਾ ਕੀ ਕਥਾ**

ਇਹ ਪੂਰੀ ਭਈ ਹੈ ॥ ਜਾਹਿ ਨਮਿੱਤ ਪੜੈ ਸੁਨਿ ਹੈ ਨਰ ਸੋ ਨਿਸਚੈ ਕਰਿ ਤਾਹਿ ਦਈ ਹੈ ॥੨੩੨॥

**(ਚੰਡੀ ਚਰਿਤ੍ਰ ਪਾ. ੧੦, ਅੰਗ ੯੯)**

***ਦੋਹਰਾ ॥***

ਗ੍ਰੰਥ ਸਤਿਸਇਆ ਕੋ ਕਰਿਓ ਜਾ ਸਮ ਅਵਰੁ ਨ ਕੋਇ ॥ ਜਿਹ ਨਮਿਤ ਕਵਿ ਨੇ ਕਹਿਓ ਸੁ ਦੇਹ ਚੰਡਕਾ ਸੋਇ ॥੨੩੩॥

**(ਚੰਡੀ ਚਰਿਤ੍ਰ ਪਾ. ੧੦, ਅੰਗ ੯੯)**

***ਦੋਹਰਾ ॥***

ਨਮਸਕਾਰ ਸ੍ਰੀ ਖੜਗ ਕੋ ਕਰੌ ਸੁ ਹਿਤੁ ਚਿਤੁ ਲਾਇ ॥ ਪੂਰਨ ਕਰੌ ਗਿਰੰਥ ਇਹ ਤੁਮ ਮੋਹਿ ਕਰਹੁ ਸਹਾਇ ॥੧॥

**(ਬਚਿਤ੍ਰ ਨਾਟਕ ਪਾ. ੧੦, ਅੰਗ ੩੯)**

ਇਤਿ ਸ੍ਰੀ ਚੰਡੀ ਅਸਤੋਤ੍ਰ ਸਮਾਪਤ ॥੧॥

***ਤ੍ਰਿਭੰਗੀ ਛੰਦ ॥***

***ਸ੍ਰੀ ਕਾਲ ਜੀ ਕੀ ਉਸਤਤਿ ॥***

ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ ॥ ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥ ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਕਰਣੰ ਅਸ ਸਰਣੰ ॥ ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ ॥੨॥

**(ਬਚਿਤ੍ਰ ਨਾਟਕ ਪਾ. ੧੦, ਅੰਗ ੩੯)**

ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ ॥ ਸੱਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ ॥ ਰਾਖਤ ਹੈ ਅਪਨੋ ਕਰ ਦੈ ਕਰ ਪਾਪ ਸੰਬੂਹ ਨ ਭੇਟਨ ਪਾਵੈ ॥ ਔਰ ਕੀ ਬਾਤ ਕਹਾ ਕਹ ਤੋ ਸੌ ਸੁ ਪੇਟ ਹੀ ਕੇ ਪੇਟ ਬੀਚ ਬਚਾਵੈ ॥੬॥੨੪੮॥

(ਅਕਾਲ ਉਸਤਤਿ ਪਾ. ੧੦, ਅੰਗ ੩੫)

*ਸਵੈਯਾ ॥*

ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ ॥ ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤਿ ਏਕ ਨ ਮਾਨਯੋ ॥ ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈ ਹਮ ਏਕ ਨ ਜਾਨਯੋ ॥ ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰ ਮੈ ਨ ਕਹਯੋ ਸਭ ਤੋਹਿ ਬਖਾਨਯੋ ॥੧੬੨॥

*ਦੋਹਰਾ ॥*

ਸਗਲ ਦੁਆਰ ਕਉ ਛਾਡਿ ਕੈ ਗਹਿਯੋ ਤੁਹਾਰੋ ਦੁਆਰ ॥ ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥੮੬੪॥

(ਰਾਮਾਵਤਾਰ ਪਾ.੧੦, ਅੰਗ ੨੫੪)

*ਧਨਾਸਰੀ ਮਹਲਾ ੧ ਆਰਤੀ*

ੴ ਸਤਿਗੁਰ ਪ੍ਰਸਾਦਿ ॥

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥ ਧੂਪੁ ਮਲਆਨ ਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥ ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ

॥ ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥ ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥੨॥ ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥ ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ ॥੪॥੧॥੭॥੯॥

(੬੬੩)

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥ ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥ ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥ ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥ ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥ ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥ ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥ ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥ ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥

(੬੯੪)

*ਸ੍ਰੀ ਸੈਣੁ ॥*

ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾ ਪਤੀ ॥੧॥ ਮੰਗਲਾ ਹਰਿ ਮੰਗਲਾ ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ ਰਹਾਉ ॥ ਊਤਮੁ ਦੀਅਰਾ ਨਿਰਮਲ ਬਾਤੀ ॥ ਤੁਹੀਂ ਨਿਰੰਜਨੁ ਕਮਲਾ ਪਾਤੀ ॥੨॥ ਰਾਮਾ ਭਗਤਿ ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥੩॥ ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਨੁ ਭਣੈ ਭਜੁ ਪਰਮਾਨੰਦੇ ॥੪॥੨॥

(੬੯੫)

*ਪ੍ਰਭਾਤੀ ॥*

ਸੁੰਨ ਸੰਧਿਆ ਤੇਰੀ ਦੇਵ ਦੇਵਾ ਕਰ ਅਧਪਤਿ ਆਦਿ ਸਮਾਈ ॥ ਸਿਧ ਸਮਾਧਿ ਅੰਤੁ ਨਹੀ ਪਾਇਆ ਲਾਗਿ ਰਹੇ ਸਰਨਾਈ ॥੧॥ ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ ॥ ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ ॥੧॥ ਰਹਾਉ ॥ ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਯਾਰਾ॥ ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ ॥੨॥ ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ ॥ ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ ॥੩॥੫॥

(੧੩੫੦)

*ਧੰਨਾ ॥*

ਗੋਪਾਲ ਤੇਰਾ ਆਰਤਾ ॥ ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ ਰਹਾਉ ॥ ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥ ਪਨ੍ਹੀਆ ਛਾਦਨੁ ਨੀਕਾ ॥

ਅਨਾਜੁ ਮਗਉ ਸਤ ਸੀਕਾ ॥੧॥ ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥ ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥੨॥੪॥

(੬੯੫)

*ਰਾਗੁ ਸੋਰਠਿ ॥*

ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥ ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥੧॥ ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥ ਰਹਾਉ ॥ ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥ ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥੨॥ ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥ ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥੩॥ ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥ ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥੪॥੧੧॥

(ਅੰਗ ੬੫੬)

*ਸਲੋਕੁ ਮਃ ੧ ॥*

ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥ ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥੧॥

(ਅੰਗ ੧੩੭)

ਗੁਰੁ ਦਾਤਾ ਗੁਰੁ ਸੂਰਮਾ ਗੁਰੁ ਸੀਤਲੁ ਨਿਰਦੋਖ ॥ ਨਾਨਕ ਗੁਰੁ ਤੇ ਪਾਈਐ ਸੀਲ ਧਰਮ ਸੰਤੋਖ ॥

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥ ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥ ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥ ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨॥ ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥ ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥੫੬॥ ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ ॥ ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥੫੭॥੧॥

(ਅੰਗ ੧੪੨੯)

ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ ॥ ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ ॥੩॥ ਤੀਰ ਤੁਹੀ ਸੈਥੀ ਤੁਹੀ ਤੁਹੀ ਤਬਰ ਤਰਵਾਰ ॥ ਨਾਮੁ ਤਿਹਾਰੋ ਜੋ ਜਪੈ ਭਏ ਸਿੰਧ ਭਵ ਪਾਰ ॥੪॥

(ਸਸਤ੍ਰਨਾਮ ਮਾਲਾ, ਅੰਗ ੭੧੭)

ਜਿਤੇ ਸਸਤ੍ਰ ਨਾਮੰ ॥ ਨਮਸਕਾਰ ਤਾਮੰ ॥ ਜਿਤੇ ਅਸਤ੍ਰ ਭੇਯੰ ॥ ਨਮਸਕਾਰ ਤੇਯੰ ॥੯੧॥

(ਬਚਿਤ੍ਰ ਨਾਟਕ ਪਾ. ੧੦, ਅੰਗ ੪੫)

ਤੀਰੋ ਤੁਫੰਗੋ ਬਡੋ ਰਾਮ ਜੰਗੋ ਧਮਕ ਧਾਰ ਅਣੀਆਰ ਕਮੰਦ ਕੋਰੜਾ ਪੰਜ ਸ਼ਸਤਰ ਪਰਵਾਣ ॥ ਸੁਣੋ ਨੰਦ ਲਾਲ ਯਹਿ ਸਾਜ ॥ ਪ੍ਰਗਟ ਕਰੂੰਗਾ ਅਪਣਾ ਰਾਜ ॥ ਚਾਰ ਵਰਨ ਇਕ ਵਰਨ ਕਰਾਊਂ ॥ ਵਾਹਿਗੁਰੂ ਸਿੰਘ ਕੋ ਨਾਮ ਜਪਾਊਂ ॥ ਚੜ੍ਹੈ ਸਿੰਘ ਤਿਸੁ ਮੁਕਤ ਕਰਾਊਂ ॥ ਝੂਲਨ ਨੇਜੇ ਹਸਤੀ ਸਾਜੇ ॥ ਦੁਆਰ ਦੁਆਰ ਪੁਰ ਨੌਬਤ ਬਾਜੇ ॥ ਸਵਾ ਲਾਖ ਜਬ ਧੁਖੈ ਪਲੀਤਾ ॥ ਤਬੈ ਖਾਲਸਾ ਉਦੇ ਅਸਤ ਲੌ ਜੀਤਾ ॥

ਰਾਜ ਕਰੇਗਾ ਖਾਲਸਾ ਆਕੀ ਰਹੈ ਨ ਕੋਇ ॥ ਖੁਆਰ ਹੋਇ ਸਭ ਮਿਲਹਿੰਗੇ ਬਚੇ ਸਰਨ ਜੋ ਹੋਇ ॥੧॥
ਉਠ ਗਈ ਸਫਾ ਮਲੇਛ ਕੀ ਕਰ ਕੂੜਾ ਪਾਸਾਰ ॥ ਡੰਕਾ ਬਾਜੇ ਫਤਿਹ ਕਾ ਨਿਹਕਲੰਕ ਅਵਤਾਰ ॥੨॥

*ਬਿਜੈ ਛੰਦ ॥*

ਲੰਕ ਲੂਟ ਲਿਆਊਂ ਪਲਕ ਪੇਸ਼ ਖਾਨਾ ਚਲਾਊਂ ਨਰਦ ਗਰਦ ਮੈਂ ਮਿਲਾਊ ਜੋ ਮਾਤੇ ਅਭਿਮਾਨ ਕੇ ॥ ਰੂਮ ਨੌਬਤ ਬਜਾਊਂ ਸ਼ਾਮ ਮੋਹਰਾਂ ਚਲਾਊਂ ਪਾਤਸ਼ਾਹੀ ਲੈ ਕਰਾਊਂ ਤਖਤ ਸਾਚੇ ਸਾਹਿਬਾਨ ਕੇ ॥ ਨ ਆਪ ਲੜੂੰ ਨ ਫੋਜ ਲੜਾਊਂ ॥ ਭਟ ਬੀਰਨ ਸੇਤੀ ਬਾਂਧ ਮੰਗਾਊਂ ॥ ਨਾ ਛਾਡੂੰ ਖਲਕ ਨਾ ਛਾਡੂੰ ਬਲਖ ਪਰਬਤ ਕਾਟੂੰ ਇਰਾਨ ਖੁਰਾਸਾਨ ਕੇ ॥ ਮੇਰੋ ਨਾਉਂ ਗੁਰੂ ਗੋਬਿੰਦ ਸਿੰਘ ਸੋਢੀ ਰਾਇ ॥ ਅਸ ਖਲੋਨਾ ਸਭ ਖਲਕਤ ਰਾਜ ਸਾਜ ਬਾਂਧ ਮੰਗਾਊਂ ਗੋਸ਼ੇ ਕਮਾਨ ਕੇ ॥

*ਹੁਕਮ ਸੱਤ ॥*

*ਸ੍ਰੀ ਵਾਹਿਗੁਰੂ ਜੀ ਕੀ ਫਤਿਹ ॥*

ਸਿੱਕਾ ਜ਼ਦ ਬਰ ਹਰ ਦੋ ਆਲਿਮ ਫਜ਼ਲਿ ਸਚੇ ਸਾਹਿਬੱਸਤ ॥ ਗੋਬਿੰਦ ਸਿੰਘ ਖ਼ੁਦ ਸ਼ਾਹਿਨਸ਼ਾਹ ਤੇਗ ਨਾਨਕ ਵਾਹਿਬੱਸਤ ॥ ਦੇ.ਗ ਤੇ.ਗ ਫਤਹ ਨੁਸਰਤ ਬੇਦਰੰਗ ਯਾਫਤਜ਼ ਨਾਨਕ ਗੁਰੂ ਗੋਬਿੰਦ ਸਿੰਘ ॥

*ਸ੍ਰੀ ਅਕਾਲ ਪੁਰਖ ਜੀ ਸਹਾਇ ॥*

ਜੀ ਦਰਬਾਰਨ ਮੈਂ ਤੇਰੋ ਦਰਬਾਰਾ ਸਚ ਖੰਡ ਵਸੈ ਨਿਰੰਕਾਰਾ ॥ ਲਛਮੀ ਖੜੀ ਤੁਮਰੇ ਦਰਬਾਰਾ ਸਰਬ ਦੇਵਤੇ ਕਰੇ ਨਮਸਕਾਰਾ ॥

*ਦੋਹਰਾ ॥*

ਨਾਨਕ ਗੁਰੂ ਗੋਬਿੰਦ ਸਿੰਘ ਜੀ ਪੂਰਨ ਗੁਰ ਅਵਤਾਰ ॥ ਜਗਮਗ ਜੋਤਿ ਬਿਰਾਜ ਰਹੀ ਸ੍ਰੀ ਅਬਿਚਲ ਨਗਰ ਮਝਾਰ ॥ ਸੱਚਖੰਡ ਕੇ ਦਰਬਾਰ ॥

ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ ॥ ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥ ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ ॥ ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥

(ਜਾਪੁ ਸਾਹਿਬ ਪਾ.੧੦, ੧੦)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹ ॥

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥ ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥ ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥੧੦॥

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥ ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥ ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥ ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥ ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ ॥੨੦॥

ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥ ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥ ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥ ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥੧॥

*ਪਉੜੀ ॥*

ਸੁੰਭ ਨਿਸੁੰਭ ਪਠਾਇਆ, ਜਮ ਦੇ ਧਾਮ ਨੋ ॥ ਇੰਦ੍ਰ ਸੱਦ ਬੁਲਾਇਆ, ਰਾਜ ਅਭਖੇਖ ਨੋ ॥ ਸਿਰ ਪਰ ਛਤ੍ਰ ਫਿਰਾਇਆ, ਰਾਜੇ ਇੰਦ੍ਰ ਦੈ ॥ ਚਉਦਹ ਲੋਕਾ ਛਾਇਆ, ਜਸੁ ਜਗਮਾਤ ਦਾ ॥ ਦੁਰਗਾ ਪਾਠ ਬਣਾਇਆ, ਸਭੇ ਪਉੜੀਆਂ ॥ ਫੇਰ ਨ ਜੂਨੀ ਆਇਆ, ਜਿਨ ਇਹ ਗਾਇਆ ॥੫੫॥

*ਸੋਰਠਿ ਮਹਲਾ ੫ ॥*

**ਜਨਮ ਜਨਮ ਕੇ ਦੂਖ ਨਿਵਾਰੈ, ਸੂਕਾ ਮਨੁ ਸਾਧਾਰੈ, ਦਰਸਨੁ ਭੇਟਤ ਹੋਤ ਨਿਹਾਲਾ, ਹਰਿ ਕਾ ਨਾਮੁ ਬੀਚਾਰੈ ॥੧॥ ਮੇਰਾ ਬੈਦੁ ਗੁਰੂ ਗੋਵਿੰਦਾ ॥ ਹਰਿ ਹਰਿ ਨਾਮੁ, ਅਉਖਧੁ ਮੁਖਿ ਦੇਵੈ, ਕਾਟੈ ਜਮ ਕੀ ਫੰਧਾ ॥੧॥ ਰਹਾਉ ॥ ਸਮਰਥ ਪੁਰਖ ਪੂਰਨ ਬਿਧਾਤੇ, ਆਪੇ ਕਰਣੈਹਾਰਾ ॥ ਅਪੁਨਾ ਦਾਸੁ ਹਰਿ ਆਪਿ ਉਬਾਰਿਆ, ਨਾਨਕ ਨਾਮ ਅਧਾਰਾ ॥੨॥੬॥੩੪॥**

(੬੧੮)

*ਸੋਰਠਿ ਮਹਲਾ ੫ ॥*

**ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥ ਰਾਮ ਨਾਮਿ ਮਨੁ ਲਾਗਾ ॥ ਜਮੁ ਲਜਾਇ ਕਰਿ ਭਾਗਾ ॥੧॥ ਪ੍ਰਭ ਜੀ ਤੂ ਮੇਰੋ ਸੁਖ ਦਾਤਾ ॥ ਬੰਧਨ ਕਾਟਿ ਕਰੇ ਮਨੁ ਨਿਰਮਲੁ, ਪੂਰਨ ਪੁਰਖੁ ਬਿਧਾਤਾ ॥ ਰਹਾਉ ॥ ਨਾਨਕ ਪ੍ਰਭੁ ਅਬਿਨਾਸੀ ॥ ਤਾ ਕੀ ਸੇਵ ਨ ਬਿਰਥੀ ਜਾਸੀ ॥ ਅਨਦ ਕਰਹਿ ਤੇਰੇ ਦਾਸਾ ॥ ਜਪਿ ਪੂਰਨ ਹੋਈ ਆਸਾ ॥੨॥੪॥੬੮॥**

(੬੨੬)

*ਬਿਲਾਵਲੁ ਮਹਲਾ ੫ ॥*

**ਤਾਤੀ ਵਾਉ ਨ ਲਗਈ, ਪਾਰਬ੍ਰਹਮ ਸਰਣਾਈ ॥ ਚਉਗਿਰਦ ਹਮਾਰੈ ਰਾਮ ਕਾਰ, ਦੁਖੁ ਲਗੈ ਨ ਭਾਈ ॥੧॥ ਸਤਿਗੁਰੁ ਪੂਰਾ ਭੇਟਿਆ, ਜਿਨਿ ਬਣਤ ਬਣਾਈ ॥ ਰਾਮ ਨਾਮੁ ਅਉਖਧੁ ਦੀਆ, ਏਕਾ ਲਿਵ ਲਾਈ ॥੧॥ ਰਹਾਉ ॥ ਰਾਖਿ ਲੀਏ ਤਿਨਿ ਰਖਨਹਾਰਿ, ਸਭ ਬਿਆਧਿ ਮਿਟਾਈ ॥ ਕਹੁ ਨਾਨਕ ਕਿਰਪਾ ਭਈ, ਪ੍ਰਭ ਭਏ ਸਹਾਈ ॥੨॥੧੫॥੭੯॥**

(੮੧੯)

*ਸਲੋਕੁ ॥*

ਜਹ ਸਾਧੂ ਗੋਬਿਦ ਭਜਨੁ, ਕੀਰਤਨੁ ਨਾਨਕ ਨੀਤ ॥ ਣਾ ਹਉ, ਣਾ ਤੂੰ, ਣਹ ਛੁਟਹਿ, ਨਿਕਟਿ ਨ ਜਾਈਅਹੁ ਦੂਤ ॥੧॥

(੨੫੬)

*ਸਲੋਕ ਮ: ੫ ॥*

ਮਨ ਮਹਿ ਚਿਤਵਉ ਚਿਤਵਨੀ, ਉਦਮੁ ਕਰਉ ਉਠਿ ਨੀਤ ॥ ਹਰਿ ਕੀਰਤਨ ਕਾ ਆਹਰੋ, ਹਰਿ ਦੇਹੁ ਨਾਨਕ ਕੇ ਮੀਤ ॥੧॥

(੫੧੯)

*ਪਉੜੀ ॥*

ਰੈਣਿ ਦਿਨਸੁ ਪਰਭਾਤਿ, ਤੂਹੈ ਹੀ ਗਾਵਣਾ ॥ ਜੀਅ ਜੰਤ ਸਰਬਤ, ਨਾਉ ਤੇਰਾ ਧਿਆਵਣਾ ॥ ਤੂ ਦਾਤਾ ਦਾਤਾਰੁ, ਤੇਰਾ ਦਿਤਾ ਖਾਵਣਾ ॥ ਭਗਤ ਜਨਾ ਕੈ ਸੰਗਿ, ਪਾਪ ਗਵਾਵਣਾ ॥ ਜਨ ਨਾਨਕ ਸਦ ਬਲਿਹਾਰੈ, ਬਲਿ ਬਲਿ ਜਾਵਣਾ ॥੨੫॥

(੬੫੨)

*ਮਹਲਾ ੫ ॥*

ਸਿਰ ਮਸਤਕ ਰਖ੍ਯਾ ਪਾਰਬ੍ਰਹਮੰ, ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ ॥ ਆਤਮ ਰਖ੍ਯਾ ਗੋਪਾਲ ਸੁਆਮੀ, ਧਨ ਚਰਣ ਰਖ੍ਯਾ ਜਗਦੀਸ੍ਵਰਹ ॥ ਸਰਬ ਰਖ੍ਯਾ ਗੁਰ ਦਯਾਲਹ, ਭੈ ਦੂਖ ਬਿਨਾਸਨਹ ॥ ਭਗਤ ਵਛਲ ਅਨਾਥ ਨਾਥੇ, ਸਰਣਿ ਨਾਨਕ ਪੁਰਖ ਅਚੁਤਹ ॥੫੨॥

ਰੋਗਨ ਤੇ, ਅਰ ਸੋਗਨ ਤੇ, ਜਲ ਜੋਗਨ ਤੇ, ਬਹੁ ਭਾਂਤ ਬਚਾਵੈ ॥ ਸਤ੍ਰ ਅਨੇਕ, ਚਲਾਵਤ ਘਾਵ, ਤਊ ਤਨ, ਏਕ ਨ ਲਾਗਨ ਪਾਵੈ ॥ ਰਾਖਤ ਹੈਂ, ਅਪਨੋ ਕਰ ਦੈ ਕਰ, ਪਾਪ ਸਬੂਹ, ਨ ਭੇਟਨ ਪਾਵੈ ॥ ਔਰ ਕੀ ਬਾਤ, ਕਹਾ ਕਹ ਤੋ ਸੌ, ਸੁ ਪੇਟ ਹੀ ਕੇ ਪਟ, ਬੀਚ ਬਚਾਵੈ ॥੬॥

*ਸੋਹਿਲਾ ॥*

*ਰਾਗੁ ਗਉੜੀ ਦੀਪਕੀ, ਮਹਲਾ ੧ ॥*

ੴ ਸਤਿਗੁਰ ਪ੍ਰਸਾਦਿ ॥

ਜੈ ਘਰਿ ਕੀਰਤਿ ਆਖੀਐ, ਕਰਤੇ ਕਾ ਹੋਇ ਬੀਚਾਰੋ ॥ ਤਿਤੁ ਘਰਿ ਗਾਵਹੁ ਸੋਹਿਲਾ, ਸਿਵਰਿਹੁ ਸਿਰਜਣਹਾਰੋ ॥੧॥ ਤੁਮ ਗਾਵਹੁ, ਮੇਰੇ ਨਿਰਭਉ ਕਾ ਸੋਹਿਲਾ ॥ ਹਉ ਵਾਰੀ ਜਿਤੁ ਸੋਹਿਲੈ, ਸਦਾ ਸੁਖੁ ਹੋਇ ॥੧॥ ਰਹਾਉ ॥ ਨਿਤ ਨਿਤ ਜੀਅੜੇ ਸਮਾਲੀਅਨਿ, ਦੇਖੈਗਾ ਦੇਵਣਹਾਰੁ ॥ ਤੇਰੇ, ਦਾਨੈ ਕੀਮਤਿ ਨਾ ਪਵੈ, ਤਿਸੁ ਦਾਤੇ ਕਵਣੁ ਸੁਮਾਰੁ ॥੨॥ ਸੰਬਤਿ ਸਾਹਾ ਲਿਖਿਆ, ਮਿਲਿ

ਕਰਿ ਪਾਵਹੁ ਤੇਲੁ ॥ ਦੇਹੁ ਸਜਣ ਅਸੀਸੜੀਆ, ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥ ਘਰਿ ਘਰਿ ਏਹੋ ਪਾਹੁਚਾ, ਸਦੜੇ ਨਿਤ ਪਵੰਨਿ ॥ ਸਦਣਹਾਰਾ ਸਿਮਰੀਐ, ਨਾਨਕ ਸੇ ਦਿਹ ਆਵੰਨਿ ॥੪॥੧॥

*ਰਾਗੁ ਆਸਾ ਮਹਲਾ ੧ ॥*

ਛਿਅ ਘਰ, ਛਿਅ ਗੁਰ, ਛਿਅ ਉਪਦੇਸ ॥ ਗੁਰੁ ਗੁਰੁ ਏਕੋ, ਵੇਸ ਅਨੇਕ ॥੧॥ ਬਾਬਾ, ਜੈ ਘਰਿ, ਕਰਤੇ ਕੀਰਤਿ ਹੋਇ ॥ ਸੋ ਘਰੁ ਰਾਖੁ, ਵਡਾਈ ਤੋਇ ॥੧॥ ਰਹਾਉ ॥ ਵਿਸੁਏ, ਚਸਿਆ, ਘੜੀਆ, ਪਹਰਾ; ਥਿਤੀ, ਵਾਰੀ, ਮਾਹੁ ਹੋਆ ॥ ਸੂਰਜੁ ਏਕੋ, ਰੁਤਿ ਅਨੇਕ ॥ ਨਾਨਕ, ਕਰਤੇ ਕੇ ਕੇਤੇ ਵੇਸ ॥੨॥੨॥

*ਰਾਗੁ ਧਨਾਸਰੀ ਮਹਲਾ ੧ ॥*

ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ ॥ ਧੂਪੁ ਮਲਆਨਲੋ, ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ ॥੧॥ ਕੈਸੀ ਆਰਤੀ ਹੋਇ, ਭਵ ਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥ ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ, ਸਹਸ ਮੂਰਤਿ ਨਨਾ ਏਕ ਤੋਹੀ ॥ ਸਹਸ ਪਦ ਬਿਮਲ, ਨਨ ਏਕ ਪਦ ਗੰਧ ਬਿਨੁ, ਸਹਸ ਤਵ ਗੰਧ, ਇਵ ਚਲਤ ਮੋਹੀ ॥੨॥ ਸਭ ਮਹਿ ਜੋਤਿ, ਜੋਤਿ ਹੈ ਸੋਇ ॥ ਤਿਸ ਦੈ ਚਾਨਣਿ, ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ, ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ, ਸੁ ਆਰਤੀ ਹੋਇ ॥੩॥ ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ, ਅਨਦਿਨੋ ਮੋਹਿ ਆਹੀ

ਪਿਆਸਾ ॥ ਕ੍ਰਿਪਾ ਜਲੁ ਦੇਹਿ, ਨਾਨਕ ਸਾਰਿੰਗ ਕਉ, ਹੋਇ ਜਾਤੇ ਤੇਰੈ ਨਾਇ ਵਾਸਾ ॥੪॥੧॥੭॥੯॥

*ਰਾਗੁ ਗਉੜੀ ਪੂਰਬੀ ਮਹਲਾ ੪ ॥*

ਕਾਮਿ ਕਰੋਧਿ, ਨਗਰੁ ਬਹੁ ਭਰਿਆ, ਮਿਲਿ ਸਾਧੂ, ਖੰਡਲ ਖੰਡਾ ਹੇ ॥ ਪੂਰਬਿ ਲਿਖਤ ਲਿਖੇ ਗੁਰੁ ਪਾਇਆ, ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥ ਕਰਿ ਸਾਧੂ ਅੰਜੁਲੀ, ਪੁਨੁ ਵਡਾ ਹੇ ॥ ਕਰਿ ਡੰਡਉਤ, ਪੁਨੁ ਵਡਾ ਹੇ ॥੧॥ ਰਹਾਉ ॥ ਸਾਕਤ ਹਰਿ ਰਸ ਸਾਦੁ ਨ ਜਾਣਿਆ, ਤਿਨ ਅੰਤਰਿ ਹਉਮੈ ਕੰਡਾ ਹੇ ॥ ਜਿਉ ਜਿਉ ਚਲਹਿ, ਚੁਭੈ ਦੁਖੁ ਪਾਵਹਿ, ਜਮਕਾਲੁ ਸਹਹਿ, ਸਿਰਿ ਡੰਡਾ ਹੇ ॥੨॥ ਹਰਿ ਜਨ, ਹਰਿ ਹਰਿ ਨਾਮਿ ਸਮਾਣੇ, ਦੁਖੁ ਜਨਮ ਮਰਣ ਭਵ ਖੰਡਾ ਹੇ ॥ ਅਬਿਨਾਸੀ ਪੁਰਖੁ, ਪਾਇਆ ਪਰਮੇਸਰੁ, ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥ ਹਮ ਗਰੀਬ ਮਸਕੀਨ ਪ੍ਰਭ ਤੇਰੇ, ਹਰਿ ਰਾਖੁ ਰਾਖੁ ਵਡ ਵਡਾ ਹੇ ॥ ਜਨ ਨਾਨਕ ਨਾਮੁ ਅਧਾਰੁ ਟੇਕ ਹੈ, ਹਰਿ ਨਾਮੇ ਹੀ, ਸੁਖੁ ਮੰਡਾ ਹੇ ॥੪॥੪॥

*ਰਾਗੁ ਗਉੜੀ ਪੂਰਬੀ ਮਹਲਾ ੫ ॥*

ਕਰਉ ਬੇਨੰਤੀ, ਸੁਣਹੁ ਮੇਰੇ ਮੀਤਾ, ਸੰਤ ਟਹਲ ਕੀ, ਬੇਲਾ ॥ ਈਹਾ ਖਾਟਿ, ਚਲਹੁ ਹਰਿ ਲਾਹਾ, ਆਗੈ ਬਸਨੁ ਸੁਹੇਲਾ ॥੧॥ ਅਉਧ ਘਟੈ, ਦਿਨਸੁ ਰੈਣਾਰੇ ॥ ਮਨ, ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ ॥ ਇਹੁ ਸੰਸਾਰੁ, ਬਿਕਾਰੁ ਸੰਸੇ ਮਹਿ, ਤਰਿਓ ਬ੍ਰਹਮ ਗਿਆਨੀ ॥ ਜਿਸਹਿ ਜਗਾਇ ਪੀਆਵੈ ਇਹੁ ਰਸੁ, ਅਕਥ ਕਥਾ ਤਿਨਿ ਜਾਨੀ ॥੨॥ ਜਾਕਉ ਆਏ ਸੋਈ ਬਿਹਾਝਹੁ,

ਹਰਿ ਗੁਰ ਤੇ ਮਨਹਿ ਬਸੇਰਾ ॥ ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ, ਬਹੁਰਿ ਨ ਹੋਇਗੋ ਫੇਰਾ ॥੩॥ ਅੰਤਰਜਾਮੀ ਪੁਰਖ ਬਿਧਾਤੇ, ਸਰਧਾ ਮਨ ਕੀ ਪੂਰੇ ॥ ਨਾਨਕ ਦਾਸੁ, ਇਹੈ ਸੁਖੁ ਮਾਗੈ, ਮੋ ਕਉ ਕਰਿ, ਸੰਤਨ ਕੀ ਧੂਰੇ ॥੪॥੫॥

ੴ ਸਤਿ ਨਾਮੁ, ਕਰਤਾ ਪੁਰਖੁ, ਨਿਰਭਉ ਨਿਰਵੈਰੁ,
ਅਕਾਲ ਮੂਰਤਿ, ਅਜੂਨੀ ਸੈਭੰ ਗੁਰ ਪ੍ਰਸਾਦਿ ॥

*॥ ਜਪੁ ॥*

ਆਦਿ ਸਚੁ, ਜੁਗਾਦਿ ਸਚੁ ॥ ਹੈ ਭੀ ਸਚੁ; ਨਾਨਕ, ਹੋਸੀ ਭੀ ਸਚੁ ॥੧॥

*ਸਲੋਕੁ ॥*

ਪਵਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ ॥ ਦਿਵਸੁ ਰਾਤਿ ਦੁਇ, ਦਾਈ ਦਾਇਆ, ਖੇਲੈ ਸਗਲ ਜਗਤੁ ॥ ਚੰਗਿਆਈਆ, ਬੁਰਿਆਈਆ, ਵਾਚੈ ਧਰਮੁ ਹਦੂਰਿ ॥ ਕਰਮੀ ਆਪੋ ਆਪਣੀ, ਕੇ ਨੇੜੈ ਕੇ ਦੂਰਿ ॥ ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ ॥ ਨਾਨਕ, ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ ॥੧॥

ੴ ਸਤਿਗੁਰ ਪ੍ਰਸਾਦਿ ॥

*ਸ੍ਰੀ ਵਾਹਿਗੁਰੂ ਜੀ ਕੀ ਫਤਹ ॥*

*॥ ਜਾਪੁ ॥*

*ਸ੍ਰੀ ਮੁਖਵਾਕ ਪਾਤਿਸਾਹੀ ੧੦ ॥*

*ਛਪੈ ਛੰਦ ॥ ਤ੍ਵ ਪ੍ਰਸਾਦਿ ॥*

ਚੱਕ੍ਰ ਚਿਹਨ ਅਰੁ ਬਰਨ, ਜਾਤਿ ਅਰੁ ਪਾਤਿ ਨਹਿਨ ਜਿਹ ॥ ਰੂਪ ਰੰਗ ਅਰੁ ਰੇਖ ਭੇਖ, ਕੋਊ ਕਹਿ ਨ ਸਕਤ ਕਿਹ ॥ ਅਚਲ ਮੂਰਤਿ ਅਨਭਉ ਪ੍ਰਕਾਸ, ਅਮਿਤੋਜਿ ਕਹਿੱਜੈ ॥ ਕੋਟਿ ਇੰਦ੍ਰ ਇੰਦ੍ਰਾਣਿ, ਸਾਹ ਸਾਹਾਣ ਗਣਿੱਜੈ ॥ ਤ੍ਰਿਭਵਣ ਮਹੀਪ ਸੁਰ ਨਰ ਅਸੁਰ, ਨੇਤਿ ਨੇਤਿ ਬਨ ਤ੍ਰਿਣ ਕਹਤ ॥ ਤ੍ਵ ਸਰਬ ਨਾਮ ਕਥੈ ਕਵਨ, ਕਰਮ ਨਾਮ ਬਰਣਤ ਸੁਮਤਿ ॥੧॥

*ਭੁਜੰਗ ਪ੍ਰਯਾਤ ਛੰਦ ॥*

ਨਮਸਤੁਲ ਪ੍ਰਨਾਮੇ, ਸਮਸਤੁਲ ਪ੍ਰਣਾਸੇ ॥ ਅਗੰਜੁਲ ਅਨਾਮੇ, ਸਮਸਤੁਲ ਨਿਵਾਸੇ ॥ ਨ੍ਰਿਕਾਮੰ ਬਿਭੂਤੇ, ਸਮਸਤੁਲ ਸਰੂਪੇ ॥ ਕੁਕਰਮੰ ਪ੍ਰਣਾਸੀ, ਸੁਧਰਮੰ ਬਿਭੂਤੇ ॥੧੯੭॥ ਸਦਾ ਸਚਿ ਦਾ ਨੰਦ, ਸਤ੍ਰੰ ਪ੍ਰਣਾਸੀ ॥ ਕਰੀਮੁਲ ਕੁਨਿੰਦਾ, ਸਮਸਤੁਲ ਨਿਵਾਸੀ ॥ ਅਜਾਇਬ ਬਿਭੂਤੇ, ਗਜਾਇਬ ਗਨੀਮੇ ॥ ਹਰੀਅੰ ਕਰੀਅੰ, ਕਰੀਮੁਲ ਰਹੀਮੇ ॥੧੯੮॥ ਚੱਤ੍ਰ ਚੱਕ੍ਰ ਵਰਤੀ, ਚੱਤ੍ਰ ਚੱਕ੍ਰ ਭੁਗਤੇ ॥ ਸੁਯੰਭਵ ਸੁਭੰ ਸਰਬਦਾ, ਸਰਬ ਜੁਗਤੇ ॥ ਦੁਕਾਲੰ ਪ੍ਰਣਾਸੀ, ਦਇਆਲੰ ਸਰੂਪੇ ॥ ਸਦਾ ਅੰਗ ਸੰਗੇ, ਅਭੰਗੰ ਬਿਭੂਤੇ ॥੧੯੯॥

# । ਸ਼ਹੀਦੀ ਦੇਗਾਂ ਦੇ ਨੁਗਦੇ ਦਾ ਸਲੋਕ ।

ਸੁਖਾ ਮਿਰਚਾਂ ਛਾਣਕੇ ਸਾਫ ਕੀਆ ਦੋ ਵਾਰ । ਬਾਕੀ ਨੁਗਦਾ ਜੋ ਬਚੇ ਸਿਰ ਮਲੇਛ ਦੇ ਝਾੜ । ਆਇਆ ਮਲੇਛਾ ਨੁਗਦਾ, ਤੇਰੇ ਬਾਲ ਬੱਚੇ ਨੂੰ ਚੁੱਗਦਾ । ਤੇਰਾ ਗੁਰੂ ਖਾਲਸੇ ਨਾਲ ਕੋਈ ਦਾਅਵਾ ਨਹੀਂ ਪੁੱਗਦਾ । ਪੱਟੀ ਤੇਰੀ ਮਾਸ, ਖਾਨਾ ਤੇਰਾ ਖ਼ਰਾਬ । ਬੂਹੇ ਤੇਰੇ ਦੀ ਉਜਾੜ, ਮੱਲ ਜਾਣਗੇ ਝਾੜ, ਸਿੰਘ ਚੜਨਗੇ ਸ਼ਿਕਾਰ । ਬਾਰਾਂ ਬਾਰਾਂ ਕੋਹ ਦੀ ਉਜਾੜ ਚੌਵੀ ਕੋਹ ਦਾ ਪੜਾਅ, ਨੁਗਦਾ ਨਿਰਮਲ ਹੋ ਜਾ ॥

*ਖੁਸ਼ੀਆਂ ਦਾ ਜੈਕਾਰਾ ਗਜਾਵੈ ॥*
*ਨਿਹਾਲ ਹੋ ਜਾਵੇ ॥*
*ਸ਼ਹੀਦਾਂ ਸਿੰਘਾਂ ਦੇ ਮਨ ਨੂੰ ਭਾਵੇ ।*
*ਸਤਿ ਸ੍ਰੀ ਅਕਾਲ ॥*

# ਸ਼ਹੀਦੀ ਦੇਗਾਂ ਦੇ ਸਲੋਕ

*ਸਲੋਕ ॥*

ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ ॥ ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ ॥੧॥

(ਪੰਨਾ ੨੫੨)

*ਸਲੋਕ ਮ: ੧ ॥*

ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ ॥ ਨਾਨਕ ਲਾਲੋ ਲਾਲੁ ਹੈ ਸਚੈ ਰਤਾ ਸਚੁ ॥੧॥

(ਪੰਨਾ ੧੦੮੯)

*ਸਲੋਕ ॥*

ਲਾਲ ਗੁਪਾਲ ਗੋਬਿੰਦ ਪ੍ਰਭ ਗਹਿਰ ਗੰਭੀਰ ਅਥਾਹ ॥ ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ ॥੧॥

(ਪੰਨਾ ੨੫੨)

ਨੈਨ ਸਮਾਨੇ ਨੈਨ ਮੈ ਬੈਨ ਸਮਾਨੇ ਬੈਨ ॥ ਸਿੰਘ ਸਮਾਨੇ ਗੁਰੂ ਮੈ ਭਏ ਐਨ ਕੇ ਐਨ ॥

ਬਿਦਿਹ ਸਾਕੀਯਾ ਸਾਗਰੇ ਸਬਜ਼ ਰੰਗ ॥ ਕਿ ਮਾਰਾ ਬਕਾਰਅਸਤ ਦਰ ਵਕਤਿ ਜੰਗ ॥੫੬॥

ਬਿਦਿਹ ਸਾਕੀਯਾ ਸਾਗਰੇ ਨੈਨ ਪਾਨ ॥ ਕੁਨਦ ਪੀਰ ਸਦ ਸਾਲਹ ਨਉਜਵਾਨ ॥੫੭॥੩॥

(ਜ਼ਫਰਨਾਮਹ ਪਾ: ੧੦ ਪੰਨਾ ੧੩੯੯)

ਬਿਦਿਹ ਸਾਕੀਯਾ ਸਾਗਰੇ ਸਬਜ਼ ਗੂੰ ॥ ਕਿ ਮਾਰਾ ਬਾਕਾਰੱਸਤ ਜੰਗ ਅੰਦਰੂੰ ॥੨੦॥
ਲਬਾ ਲਬ ਬਕੁਨ ਦਮ ਬਦੱਮ ਨੋਸ਼ ਕੁਨ ॥ .ਗਮੇ ਹਰ ਦੁ ਆਲਮ ਫਰਾਮੋਸ਼ ਕੁਨ ॥੨੧॥੨੨॥

(ਜ਼ਫਰਨਾਮਹ ਪਾ: ੧੦ ਪੰਨਾ ੧੪੨੮)

ਨ ਸਾਜ਼ੋ-ਨ ਬਾਜ਼ੋ ਨ ਫ਼ੌਜੋ ਨ ਫਰਸ਼ ॥ ਖ਼ੁਦਾਵੰਦ ਬਖ਼ਸ਼ਿੰਦ ਏ ਐਸ਼ ਅਰਸ਼ ॥੪॥

(ਜ਼ਫਰਨਾਮਹ ਪਾ: ੧੦ ਪੰਨਾ ੧੩੮੯)

ਜੈਕਾਰਾ ਗਜਾਵੇ ਨਿਹਾਲ ਹੋ ਜਾਵੇ
ਸਤਿ ਸ੍ਰੀ ਅਕਾਲ ॥

# ਸਲੋਕ ਫਰਲੇ ਦਾ

ਸਲੋਕੁ ॥

ਪਤਿ ਰਾਖੀ ਗੁਰਿ ਪਾਰਬ੍ਰਹਮ ਤਜਿ ਪਰਪੰਚ ਮੋਹ ਬਿਕਾਰ ॥
ਨਾਨਕ ਸੋਊ ਆਰਾਧੀਐ ਅੰਤੁ ਨ ਪਾਰਾਵਾਰੁ ॥੧॥

ਸਜੈ ਜੋ ਦੁਮਾਲਾ ਛੁਟੈ ਖੂਬ ਫਰਰਾ ॥ ਅਜਬ ਸੋਹੇ ਚੱਕਰ ਖੰਡੇ ਤੋੜੇ ਵਾਲਾ ॥ ਗੁਰੂ ਜੀ ਨੇ ਫਤਿਹ ਸਿੰਘ ਜੀ ਕੋ ਬੁਲਾਇਆ ॥ ਚਲੈ ਗੋ ਤੋਰ ਜੈਸਾ ਪੰਥ ਐਸਾ ਮੁਖ ਸੇ ਅਲਾਇਆ ॥ ਹਮ ਅਕਾਲੀ ਸਭ ਕੇ ਵਾਲੀ ਹਮਰਾ ਪੰਥ ਨਿਆਰਾ ਹੈ ॥ ਦੀਨ ਮਜ਼ਬ ਕਾ ਜੁਧ ਜੁ ਕੀਨਾ ਖੰਡਾ ਫੜਿਆ ਦੁਧਾਰਾ ਹੈ ॥ ਛਈ ਮਈ ਮਾਰ ਸਭ ਦੂਰ ਕੀਨੀ ਸਲੋਤਰ ਫੜਿਆ ਕਰਾਰਾ ਹੈ ॥ ਗਗਨ ਮੰਡਲ ਮੈ ਬੁੰਗਾ ਹਮਾਰਾ ਮਹਾਂਕਾਲ ਰਖਵਾਰਾ ਹੈ ॥ ਸਿਰ ਪਰ ਮੁਕਟ ਮੁਕਟ ਪਰ ਚੱਕਰ ਆਇਆ ਅਜਬ ਹੁਲਾਰਾ ਹੈ ॥ ਨਾਨਕ ਗੁਰੂ ਗੋਬਿੰਦ ਸਿੰਘ ਜੀ ਤੁਧ ਆਗੇ ਸੀਸ ਹਮਾਰਾ ਹੈ ॥ ਲੱਟ ਪੱਟ ਫਰਰੇ ਸਜ ਰਹੇ ਗੁਰ ਸ਼ਬਦਨ ਕੀ ਭਈ ਝੰਕਾਰ ॥ ਪ੍ਰਗਟੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਜਿਨ ਸਭ ਕੁਲ ਲੀਆ ਉਧਾਰ ॥

ਸਿਰ ਮਸ੍ਤਕ ਰਖ੍ਯ਼ਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯ਼ਾ ਪਰਮੇਸ੍ਵਰਹ ॥ ਆਤਮ ਰਖ੍ਯ਼ਾ ਗੋਪਾਲ ਸੁਆਮੀ ਧਨ ਚਰਣ ਰਖ੍ਯ਼ਾ ਜਗਦੀਸ੍ਵਰਹ ॥ ਸਰਬ ਰਖ੍ਯ਼ਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥ ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥੫੨॥

ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥
ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥੧੭॥
ਵਾਤ ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥
ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥੧੮॥
ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥
ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥
ਤੂੰ ਵਰਨਾ ਚਿਹਨਾ ਬਾਹਰਾ ॥ ਹਰਿ ਦਿਸਹਿ ਹਾਜਰੁ ਜਾਹਰਾ ॥
ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ ॥੨੦॥
ਮੈ ਜੁਗਿ ਜੁਗਿ ਦਯੈ ਸੇਵੜੀ ॥ ਗੁਰਿ ਕਟੀ ਮਿਹਡੀ ਜੇਵੜੀ ॥
ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧॥੨॥੨੯॥

ੴ ਸਤਿਗੁਰ ਪ੍ਰਸਾਦਿ ॥

# ਅਥ ਮੂਲ ਮੰਤਰ ਗੁਰੂ ਖਾਲਸੇ ਸਿੰਘ ਜੀ ਕਾ ਲਿਖਯਤੇ ॥

*ਦੋਹਰਾ ॥*

ਵਾਸੀ ਸਭ ਸ੍ਰੀ ਖਾਲਸਾ ਪੁਰ ਅਨੰਦ ਸਿਰਮੌਰ ॥ ਦਇਆ ਸਿੰਧ ਸ੍ਰੀ ਸਤਿਗੁਰੂ ਬਸਤ ਸਦਾ ਜਿਹ ਠੌਰ ॥੧॥

*ਸਵੱਯਾ ॥*

ਵਾਸੀ ਲਹੌਰ ਵਿਖੈ ਦਇਆ ਸਿੰਘ ਸੋਭਤੀ ਛੱਤਰੁ ਸੋ ਬੰਸ ਬਿਖੈ ਅਵਤਾਰੀ ॥ ਸਾਹਿਬ ਸਿੰਘ ਪੂਰੀ ਦਿਸੁ ਦੱਛਣ ਸੈਨਿ ਅਵਤਾਰ ਕਹਿ ਮਤਿ ਧਾਰੀ ॥ ਹਿੰਮਤੁ ਸਿੰਘ ਪੁਰੀ ਜਗੰਨਾਥ ਪੂਰਬ ਫੰਧਕ ਹੋ ਮਤਿ ਸਾਰੀ ॥ ਧੰਨਾ ਸੁ ਬੰਸ ਬਿਖੈ ਅਵਤਾਰੁ ਸ੍ਰੀ ਧਰਮ ਸਿੰਘ ਮਹਾ ਸੁਭ ਕਾਰੀ ॥੨॥

*ਦੋਹਰਾ ॥*

ਪੰਚਮ ਮੋਹਕਮ ਸਿੰਘ ਜੀ ਨਾਮਦੇਵ ਅਵਤਾਰੁ ॥ ਆਦਿ ਰੂਪ ਸ੍ਰੀ ਖਾਲਸਾ ਜਾਨਤ ਜਨਮ ਸੁਧਾਰੁ ॥੩॥ ਦੇਵਾ ਸਿੰਘ ਫੁਨਿ ਰਾਮ ਸਿੰਘ ਟਹਲ ਸਿੰਘ ਮਤਿ ਧੀਰ ॥ ਈਸ਼ਰ ਸਿੰਘ ਬਰ ਫ਼ਤਹਿ ਸਿੰਘ ਇਹ ਪੰਚੇ ਮੁਕਤੇ ਬਰਬੀਰ ॥੪॥

*ਸਵੱਯਾ ॥*

ਆਚੁਤ ਆਦਿ ਅਨੰਤੁ ਸੁ ਸੁੰਦਰ ਖੋਜਤ ਹੈ ਜਿਹ ਕੋ ਸੁਰਰਾਈ ॥ ਸਾਤ ਆਕਾਸ ਪਤਾਰਨ ਭੀਤਰਿ ਰਾਜਤ ਹੈ ਜਿਹ ਕੀ ਪ੍ਰਭਿਤਾਈ ॥ ਰਾਜਨ ਇੰਦ ਗਜਿੰਦ ਰਣਾਚਲ ਸ੍ਰੀ ਗੁਰੂ ਗੋਬਿੰਦ ਸਿੰਘ ਪ੍ਰਭੂ ਸੁਖਦਾਈ ॥ ਸ੍ਰੀ ਮੁਖ ਤੇ ਕਛੁ ਬੋਲਤ ਹੈ ਮੋਹਿ ਅੰਮ੍ਰਿਤ ਦੇਹੁ ਸਭੈ ਮਿਲੁ ਭਾਈ ॥੫॥

*ਸਵੱਯਾ ॥*

ਨੀਚਨ ਜਾਤਨ ਕੇ ਹਮ ਬਾਰਿਕ ਤੋਹਿ ਕਰੁਣਾਕਰਿ ਕੈਸੇ ਨਿਵਾਜੇ ॥ ਕੰਚਨ ਭਏ ਮਨੂਰਹੁ ਤੇ ਜਮ ਆਦਿਕ ਕੇ ਸਭ ਹੀ ਡਰ ਭਾਜੇ ॥ ਊਚ ਭਏ ਸਭ ਹੀ ਜਗ ਮਹਿ ਕਰਿ ਲੈ ਆਯੁਧ ਬਸਤਾ ਮਧਿ ਗਾਜੇ ॥ ਤੌ ਪਦ ਪੰਕਜ ਕੇ ਬਲਿ ਤੇ ਜਨ ਜੰਤ ਭਏ ਖੰਡ ਭਾਰਥ ਰਾਜੇ ॥੬॥ਸੇਸਿ ਸੁਰੇਸਿ ਦਿਨੇਸੁ ਨਿਸੇਸੁ ਪਿਸੇਸੁ ਖੋਜਤ ਹੈ ਜਿਹ ਕੋ ਅਜ ਤੋਰੀ ॥ ਸਿਧਿ ਮੁਨੀ ਮੁਨਿ ਨਾਰਦ ਸੇ ਜਾਚਤ ਹੈਂ ਬਰ ਲਾਖ ਕਰੋਰੀ ॥ ਕਿੰਨਰ ਜੱਛ ਭੁਜੰਗ ਧਰਾਧਰ ਸੇਵਤ ਹੈਂ ਜਿਹ ਕੋ ਨਿਸ ਭੋਰੀ ॥ ਸੋ ਗੁਰ ਪੂਰਨ ਅੰਮ੍ਰਿਤ ਮਾਂਗਤ ਖਾਲਸੇ ਅਗਰ ਖਰਿਉ ਕਰਿ ਜੋਰੀ ॥੭॥ਖੀਰ ਸਮਾਨ ਸਦਾ ਗੁਰ ਪੂਰਨ ਲਾਲ ਰਤਨ ਭਰੇ ਜਿਹ ਮਾਹੀਂ ॥ ਅੰਮ੍ਰਿਤ ਧੇਨ ਸਸੀਧਰੁ ਕੋਟਿਕੁ ਕੌਣ ਗਣੈ ਗਣਤੀ ਕਿਛੁ ਨਾਹੀਂ ॥ ਰਿਧਿ ਸੋ ਸਿਧਿ ਪਦਾਰਥ ਚਾਰ ਬਸੇ ਜਿਹ ਕੀ ਪਗ ਕੀ ਰਜ ਸ਼ਾਹੀ ॥ ਸੋ ਗੁਰ ਪੂਰਨ ਅੰਮ੍ਰਿਤ ਮਾਂਗਤ ਕੌਤਕ ਸੰਤ ਲਖਿਓ ਮਨ ਮਾਹੀ ॥੮॥

*ਕੁੰਡਲੀਆ ਛੰਦ ॥*

ਅੰਤਰਜਾਮੀ ਮੋਰ ਪ੍ਰਭ ਸਭਿ ਬਿਧਿ ਜਾਨਣ ਹਾਰ ॥ ਪੰਥ ਉਪਾਵਨ ਕਾਰਣੇ ਕਲਿ ਮਹਿ ਲੀਆ ਅਵਤਾਰ ॥੯॥ਕਲਿ ਮਹਿ ਲੀਆ ਅਵਤਾਰੁ ਦੀਨ ਪ੍ਰਭ ਦਇਆਲ ਸੁਆਮੀ ॥ ਜੀਅ ਕੀ

ਜਾਨਣਹਾਰ ਸਗਲ ਘਟਿ ਅੰਤਰਜਾਮੀ ॥੧੦॥ ਲੀਨੇ ਸੰਗੀ ਨਾਲ ਜਿਨਾਂ ਰਲਿ ਭਗਤਿ ਕਮਾਈ ॥ ਪੰਜ ਪਿਆਰੇ ਸੰਗਿ ਨਾਮੁ ਕਹਿ ਤਿਨਾ ਸੁਨਾਈ ॥੧੧॥ਪ੍ਰਿਥਮੈ ਗੁਰੂ ਗੋਬਿੰਦ ਸਿੰਘ ਸੋਢੀ ਜਿਹ ਜਾਮਾ ॥ ਪਟਨੇ ਲੀਆ ਅਵਤਾਰ ਬਹੁਰ ਅਨੰਦਪੁਰ ਧਾਮਾ ॥੧੨॥ਦਇਆ ਸਿੰਘ ਸੋਭਤੀ ਛੱਤਰੀ ਪੂਰੀ ਲਊ ਜਨਮ ਲੀਆ ਜਿਸੁ ॥ ਹੈਸੀ ਲਵ ਅਵਤਾਰੁ ਰਾਮ ਪਕਰਿਓ ਹੈ ਜਿਸੁ ॥੧੩॥ਮੋਹਕਮ ਸਿੰਘ ਛੀਪਾ ਦਵਾਰਵਤੀ ਜਿਹ ਧਾਮ ॥ ਨਾਮਦੇਵ ਜੀ ਉਤਰੇ ਸੰਤ ਵਾਰਨ ਕਾਮ ॥੧੪॥ਸਹਿਬ ਸਿੰਘ ਸ਼ਹੀਦ ਬਿਦਰ ਤਿਸੁ ਜਨਮ ਪਛਾਨੋ ॥ ਹੈਸੀ ਨਾਈ ਸਿੱਖ ਸੈਣਿ ਕੇ ਲੱਛਣ ਜਾਨੋ ॥੧੫॥ਧਰਮ ਸਿੰਘ ਹਠੀਲਾ ਜੱਟ ਬਖਾਨੀਐ ॥ ਹਸਤਨਾ ਪੁਰ ਕਾ ਜਨਮ ਸੋ ਧੰਨਾ ਜਾਨੀਐ ॥੧੬॥ਹਿੰਮਤ ਸਿੰਘ ਨਿਹੰਗ ਸਿੰਘ ਝੀਵਰ ਫੰਧਕੁ ਜਾਨ ॥ ਇਨ ਪੰਚਨ ਕੋ ਦਯ ਕੈ ਫੁਨਿ ਇਨ ਤੇ ਲੀਉ ਸੁਜਾਨੁ ॥੧੭॥

*ਦੋਹਿਰਾ ॥*

ਸਿਰ ਗੁੰਮੀਏ ਮੀਣੀਏ ਮਸੰਦੀਏ ਜਾਣ ॥ ਰਾਮ ਰਾਈਏ ਧੀਰ ਮਲੀਏ ਇਨ ਸਿਉ ਮੇਲਿ ਨਾ ਮਾਨ ॥੧੮॥ਜੋ ਜੋ ਗੁਰ ਕੇ ਮੰਤਰ ਹੀਣ ਮੁੱਹ ਮੁੰਨੇ ਧੀਆਂ ਮਾਰ ॥ ਇਨ ਸੰਗਿ ਮੇਲਿ ਨਾ ਕੀਜਈ ਇਹ ਆਖੀ ਕਰਤਾਰ ॥੧੯॥ਗੁਰਸਿੱਖਾਂ ਕੀ ਟਹਲ ਕਮਾਵਨੀ ਗੁਰ ਮੰਤਰ ਰੱਖਣਾ ਚੀਤਿ ॥ ਬੰਸ ਘਾਤ ਕਰਨਾ ਨਹੀਂ ਇਹ ਸਿੰਘਨ ਕੀ ਰੀਤਿ ॥੨੦॥ਜੋ ਜੋ ਗੁਰ ਕੇ ਮੰਤਰ ਕੋ ਰਾਖਊ ਹਿਰਦੈ ਧਾਰਿ ॥ ਤਿਸੁ ਕੋ ਬਾਂਹਿ ਪਕੜ ਕੈ ਰਾਖਊਂ ਆਪਣੇ ਦੁਆਰ ॥੨੧॥ਮੂਲ ਮੰਤਰ ਗੁਰੂ ਖਾਲਸੇ

ਸਿੰਘ ਜੀ ਕਾ ਸੋ ਮੈਂ ਕਹਿਆ ਸੁਣਾਇ ॥ ਇਹ ਮੂਲ ਮੰਤਰ ਜੋ ਪੜੈ ਸੁਣੈ ਸੋ ਨਾਹੀ ਜਮਿ ਪੁਰਿ ਜਾਹਿ ॥੨੨॥

ਇਤਿ ਸ੍ਰੀ ਮੂਲ ਮੰਤ੍ਰ ਗੁਰੂ ਖਾਲਸੇ ਸਿੰਘ ਜੀ ਕਾ ਸਮਾਪਤ ॥੧॥

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਹੈਂ ॥

*ਸ੍ਰੀ ਭਗਉਤੀ ਜੀ ਸਹਾਇ ॥*

# ਅਸਤੋਤ੍ਰ ਸ੍ਰੀ ਭਗਉਤੀ ਜੀ ਕਾ ॥

*ਪਾਤਸਾਹੀ ੧੦ ॥*

*ਭੁਯੰਗ ਪ੍ਰਯਾਤ ਛੰਦ ॥*

ਨਮੋ ਸ੍ਰੀ ਭਗੌਤੀ ਬਢੈਲੀ ਸਰੋਹੀ ॥ ਕਰੇ ਏਕ ਤੇ ਦ੍ਵੈ ਸੁਭਟ ਹਾਥ ਸੋਹੀ ॥
ਨਮੋ ਲੋਹ ਪੁੱਤ੍ਰੀ ਅਛੋਹੰ ਰਹੰਤੀ ॥ ਨਮੋ ਜੀਭ ਜ੍ਵਾਲਾ ਮੁਖੀ ਜਿਉ ਬੋਲੰਤੀ ॥੧॥
ਮਹਾਂ ਮਾਨ ਕੀ ਭਾਨ ਗੰਗਾ ਤਰੰਗੀ ॥ ਭਿਰੇ ਸਾਮੁਹੇ ਮੋਖ ਦਾਤੀ ਅਭੰਗੀ ॥
ਨਮੋ ਤੇਗ ਤਰਵਾਰ ਸ੍ਰੀ ਖੱਗ ਖੰਡਾ ॥ ਮਹਾਂ ਰੁਦ੍ਰ ਰੂਪਾ ਬਿਰੂਪਾ ਪ੍ਰਚੰਡਾ ॥੨॥
ਮਹਾਂ ਤੇਜ ਖੰਡਾ ਦੁਖੰਡਾ ਦੋਧਾਰਾ ॥ ਮਹਾਂ ਸਤ੍ਰ ਬਨ ਕੋ ਮਹਾਂ ਭੀਮ ਆਰਾ ॥
ਮਹਾਂ ਕਾਲ ਕੀ ਕਾਲ ਕਾ ਕਾਲ ਕ੍ਰਧੰ ॥ ਮਹਾਂ ਬਿਗ੍ਰਹੀ ਬ੍ਰਿਧ ਦਾ ਸਿੱਧ ਉਧੰ ॥੩॥
ਮਹਾਂ ਪਾਤਣੀ ਤੂੰ ਪਲੈ ਕਾਲ ਕਾਰੀ ॥ ਮਹਾਂ ਅਸਤ੍ਰ ਤੂੰ ਹੀ ਤੂੰ ਹੀ ਸੱਤ੍ਰਹਾਰੀ ॥
ਮਹਾਂ ਕਾਲ ਕੀ ਲਾਟ ਬਿਕ੍ਰਾਲ ਭੀਮੰ ॥ ਬਹੀ ਤੱਛ ਮੁੱਛੰ ਕਰੇ ਸਤ੍ਰ ਕੀਮੰ ॥੪॥

ਮਹਾਂ ਤੇਜ ਕੀ ਤੇਜਤਾ ਤੇਜ ਵੰਤੀ ॥ ਪ੍ਰਜਾ ਖੰਡਨੀ ਦੰਡਨੀ ਸਤ੍ਰ ਹੰਤੀ ॥ ਮਹਾਂ ਬੀਰ ਬਿਦਯਾ ਮਹਾਂ ਭੀਮ ਰੂਪੰ ॥ ਮਹਾਂ ਭੀਰ ਮੈ ਧੀਰ ਦਾਤੀ ਅਨੂਪੰ ॥੫॥
ਤੁਹੀ ਸੈਫ ਪੱਟਾ ਮਹਾਂ ਕਾਲ ਕਾਤੀ ॥ ਅਨੁਗੁ ਆਪਣੈ ਕੋ ਅਭੈ ਦਾਨ ਦਾਤੀ ॥
ਜਬੈ ਮਿਯਾਨ ਤੇ ਬੀਰ ਤੋ ਕੋ ਸੜੱਕੈ ॥ ਪਰਲੈ ਕਾਲ ਕੇ ਸਿੰਧੁ ਬੱਕੈ ਕੜੱਕੈ ॥੬॥
ਧੱਸੈ ਖੇਤ ਮੈ ਹਾਥ ਲੈ ਤੁਹਿ ਸੂਰੇ ॥ ਭਿਰੇ ਸਾਮੁਹੇ ਸਿੱਧ ਸਾਵੰਤ ਪੂਰੇ ॥
ਕਰੈ ਹਾਥ ਦ੍ਵੈ ਕਾਢ ਕੈ ਮਿਯਾਨ ਮੈਂ ਤੇ ॥ ਫਤਹ ਪਾਇ ਹੈ ਬੀਰ ਮੈਦਾਨ ਮੈਂ ਤੇ ॥੭॥
ਕਟਕ ਸ਼ੱਤ੍ਰ ਕੇ ਅਗ੍ਰ ਹੋਇ ਫਟ ਬਾਹੈ ॥ ਬਰੈ ਦੇਵ ਕੰਨਿਯਾ ਤੇਊ ਕੰਤ ਚਾਹੈ ॥
ਮਹਾਂ ਸਮਰ ਮੈਂ ਜੋ ਕਰੈ ਹਾਥ ਜੇਤੇ ॥ ਸੁਰਗ ਬਾਸ ਮੈਂ ਭੋਗਵੈ ਬਰਖ ਤੇਤੇ ॥੮॥
ਸਮਰ ਸਾਮੁਹੇ ਸੀਸ ਤੋ ਪਾਹਿ ਚਢਾਵੈ ॥ ਮਹਾਂ ਭੂਪ ਹ੍ਵੈ ਅਉਤਰੈ ਰਾਜ ਪਾਵੈ ॥
ਮਹਾਂ ਭਾਵ ਸੋ ਜੋ ਕਰੇ ਤੋਰ ਪੂਜੰ ॥ ਸਮਰ ਜੀਤ ਕੈ ਸੂਰ ਹ੍ਵੈ ਹੈ ਅਦੂਜੰ ॥੯॥
ਤੁਜੈ ਪੂਜ ਹੈ ਬੀਰ ਬਾਨੈਤ ਛੱਤ੍ਰੀ ॥ ਮਹਾਂ ਖੜਗ ਧਾਰੀ ਮਹਾਂ ਤੇਜ ਅੱਤ੍ਰੀ ॥
ਪੜੈ ਪ੍ਰੀਤ ਸੋ ਪ੍ਰਾਂਤ ਅਸਤੋਤ੍ਰ ਯਾਂ ਕੋ ॥ ਕਰੇ ਰੁਦ੍ਰ ਕਾਲੀ ਨਮਸਕਾਰ ਤਾਂ ਕੋ ॥੧੦॥
ਰੁਦ੍ਰ ਮੰਜਨੀ ਬਿੰਜਨੀ ਹੈ ਅਗੌਤੀ ॥ ਸਦਾ ਜੈ ਸਦਾ ਜੈ ਸਦਾ ਜੈ ਭਗੌਤੀ ॥
ਸਦਾ ਦਾਹਨੇ ਦਾਸ ਕੋ ਦਾਨ ਦੀਜੈ ॥ ਗੁਰੂ ਸ਼ਾਹ ਗੋਬਿੰਦ ਕੀ ਰੱਖ ਕੀਜੈ ॥੧੧॥

*ਚੌਪਈ ॥*

ਇਹ ਅਸਤ੍ਰੋਤ ਗੁਰ ਦਸਮੇਸੈਂ ॥ ਲਿਖਯੋ ਬੀਚ ਨਿਜੁ ਗ੍ਰੰਥ ਬਸੇਸੈਂ ॥
ਅਬਿਚਲ ਨਗਰ ਸੁਪਟ ਨੇ ਪਿਖਯੋ ॥ ਸੱਤ੍ਰਾ ਸੈ ਬਵੰਜਾ ਮੈਂ ਲਿਖਯੋ ॥੧੨॥੧॥

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ ॥

*ਸ੍ਰੀ ਭਗਉਤੀ ਜੀ ਸਹਾਇ ॥*

# ਅਥ ਭਗਉਤੀ ਬ੍ਰਹਮ ਕਵਚ ਲਿਖ੍ਯਤੇ ॥

*ਪਾਤਿਸ਼ਾਹੀ ੧੦ ॥*

ਖੜਗ ਖੰਡਾ ਅਸੀ ਅਰਿਗਰ ਧਰਮ ਰੱਛ ਤੱਗ ਛਤ੍ਰੀ ॥ ਬਿਸ਼੍ਵ ਪਾਲ ਭੂਪਾਲ ਪੱਛ ਪਲ ਭੱਛ ਰਣ ਕੱਛ ਅੱਤ੍ਰੀ ॥ ਰਾਜ ਮੰਡਾ ਅਤਿ ਪ੍ਰਚੰਡਾ ਈਸ੍ਵਰੀ ਕਰਵਾਰ ਹੈ ॥ ਸ਼ਕਤਿ ਬ੍ਰਹਿਮੀ ਬੈਸ਼ਨਵੀ ਭਵਾਨੀ ਤੂੰ ਤਰਵਾਰ ਹੈ ॥ ਨਿਤ ਜਿਯੋਤੀ ਮੁਕਤਿ ਦਾਇਕ ਧਾਰਾਧਾਰ ਕ੍ਰਿਪਾਨ ਹੈ ॥ ਚੰਡਕਾ ਮ੍ਰਿਤਕਾ ਜਗਤ ਜਨਨੀ ਕਾਲਕਾ ਗੁਨਖਾਨਿ ਹੈਂ ॥ ਅਕਾਲ ਜਿਉਤੀ ਨਿਹਕਲੰਕਾ ਮਹਾਬਲੀ ਧ੍ਰਿਤਮਾਨ ਹੈਂ ॥ ਭਵ ਮਾਨਕਾ ਖਲ ਹਾਂਨ ਕਾ ਰੱਤ ਪਾਨਕਾ ਜਗ ਮਾਨ ਹੈਂ ॥ ਇਹ ਕਵਚਿ ਬ੍ਰਹਮਾ ਕੋ ਬਤੀਸਾ ਪਢੈ ਜੋ ਨਿਤ ਛੱਤ੍ਰੀ ॥ ਰਣ ਜੀਤ ਲੈਹ ਨਿਰਭੀਤ ਰਹਿ ਰਿਧਿ ਸਿਧਿ ਪਾਵੈ ਅੱਤ੍ਰੀ ॥ ਲਹਿ ਬੇਦ ਭੇਦ ਜੋ ਪਢੈ ਬਿਪ੍ਰਬੈਸਯ ਧੰਨ ਸੁਖ ਸੰਪਤਾ ॥ ਧਨ ਧਾਮ ਤਨ ਅਰੋਗ ਸੂਦਰ ਪਾਇ ਸੁਖ ਅਕੰਪਤਾ ॥੧॥

*ਦੋਹਰਾ ॥*

**ਇਹ ਬੋਲਾ ਹਰਿਗੋਬਿੰਦ ਕਾ ਸੁਣੋ ਖਾਲਸਾ ਬੀਰ ॥ ਫਤਿਹ ਪਾਉ ਮੈਦਾਨ ਮੈ ਪਕੜ ਹਾਥ ਸ਼ਮਸ਼ੀਰ ॥੧॥**

***ਦੋਹਰਾ ॥***

**ਯਾ ਬਿਧਿ ਨਾਮੁ ਉਚਾਰ ਬਿਧੁ ਪੁੰਨ ਕਰਿਯੋ ਪ੍ਰਯੋਗ ॥ ਪਾਠ ਸਵਾ ਲੱਖ ਹਵਨ ਕਰ ਜੀਤ ਜੰਗ ਤਬ ਹੋਗ ॥੧॥**

# ਖਾਲਸਾ ਰਹਿਤਨਾਮਾ

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ ॥

*ਸ੍ਰੀ ਮੁਖਵਾਕ ਪਾਤਿਸ਼ਾਹੀ ੧੦ ॥*

ਤਬ ਇਮ ਭਨਿਯੋ ਗਰੀਬ ਨਿਵਾਜ ॥ ਸ਼ਸਤ੍ਰਨ ਕੇ ਅਧੀਨ ਹੈ ਰਾਜ ॥
ਧੁਨੰ ਸੰਗ ਸਾਰੇ ਪ੍ਰਭੂ ਜੀ ਸੁਨਾਈ ॥ ਬਿਨਾ ਤੇਗ ਤੀਰੰ ਰਹੇ ਨਾਹਿ ਭਾਈ ॥
ਬਿਨਾ ਸ਼ਸਤਰ ਕੇਸੰ, ਨਰੰ ਭੇਡ ਜਾਨੋ ॥ ਗਹੇ ਕਾਨ ਤਾਕੋ, ਕਿਤੇ ਲੈ ਸਿਧਾਨੋ ॥
ਇਹੈ ਮੋਰ ਆਗਿਆ ਸੁਨ ਲੇਹੁ ਪਿਆਰੇ ॥ ਬਿਨਾ ਤੇਗ ਕੇਸੰ ਨ ਦੇਵੋ ਦੀਦਾਰੇ ॥
ਗੁਰਬਿਲਾਸ ਭਾਈ ਸੁਮੇਰ ਸਿੰਘ ਜੀ

ਯਾਤੇ ਸਰਬ ਖਾਲਸਾ ਸੁਨੀਅਹਿ ॥ ਆਯੁਧ ਧਰਬੇ ਉਤਮ ਗੁਨੀਅਹਿ ॥
ਜਬ ਹਮਰੇ ਦਰਸਨ ਕੋ ਆਵਹੁ ॥ ਬਨ ਸੁਚੇਤ ਤਨ ਸ਼ਸਤਰ ਸੁਜਾਵਹੁ ॥
ਗੁਰਪ੍ਰਤਾਪ ਸੂਰਜ ਰੁਤ ੩, ਅਧਿਆਇ ੨੩

ਕੱਛ ਕ੍ਰਿਪਾਨ ਕਬਹੂੰ ਨ ਤਿਆਗੇ ॥ ਸਨਮੁਖ ਲਰੇ ਨ ਰਨ ਤੇ ਭਾਗੇ ॥
ਸ਼ਸਤ੍ਰ ਹੀਨ ਨ ਕਬਹੂੰ ਹੋਈ ॥ ਰਹਿਤ ਵੰਤ ਖਾਲਸਾ ਹੈ ਸੋਈ ॥
ਰਹਿਤਨਾਮਾ ਭਾਈ ਦੇਸਾ ਸਿੰਘ ਜੀ

ਖਾਲਸਾ ਸੋ ਜੋ ਚੜਹਿ ਤੁਰੰਗ ॥ ਖਾਲਸਾ ਸੋ ਜੋ ਕਰਹਿ ਨਿੱਤ ਜੰਗ ॥
ਖਾਲਸਾ ਸੋ ਜੋ ਸ਼ਸਤ੍ਰ ਕੋ ਧਾਰੇ ॥ ਖਾਲਸਾ ਸੋ ਜੋ ਦੁਸ਼ਟ ਕੋ ਮਾਰੇ ॥

*ਅਗੇ ਸਫਾਹ ਭਾਈ ਨੰਦ ਲਾਲ ਜੀ ਦਾ ॥*

ਸਫਾ ਕੇ ਫਰਯੰਦ ਕੋ ਇਉਂ ਹੈ ਲਾਜ਼ਮਾਂ ॥ ਆਪਨ ਕੋ ਬੀਹ ਬਿਸਵੇ ਕਰ ਰੱਖਨਾ ॥ ਅਗਰ ਤੁਯੰ ਪਰੀ ਚੁ ਬਾਸ਼ਦ ਤਿਸੇ ਉਠਾ ਕਰ ਪਲਕ ਨ ਦਿਖਨਾ ॥ ਲੰਗੋਟ, ਕਾਛਾ, ਕੱਸ ਕਰ ਬਰਸ ਨਾਗੇ ਕਰਨਾ ॥ ਆਪਨ ਕੋ ਬਖ਼ਤਰ ਤੁਰੰਗ ਕੋ ਪਾਖਰ ਸੁਰੰਗ ਕੇ ਮੁਖ ਪਰ ਬਨਾ ਕਰ ਕਸਨਾ ॥ ਅਣੀ ਬਣੇ ਤੋ ਕਮੀ ਨ ਕਰਨਾ ॥ ਹੋਇ ਹਰੋਰ ਆਗੇ ਹੋਇ ਲਰਨਾ ॥

*ਵਾਹਿਗੁਰੂ ਜੀ ਕਾ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਿਹ ॥*

ੴ ਸ੍ਰੀ ਵਾਹਿਗੁਰੂ ਜੀ ਕੀ ਫਤੇਹ ਹੈਂ ॥

# ਕਰਨੀ ਨਾਮਾ

*ਜੋ ਮੱਕੇ ਵਿੱਚ ਕਾਜੀ ਰੁਕਨਦੀਨ ਨਾਲ ਹੋਇਆ ॥*

ਨਾਨਕ ਆਖੇ ਰੁਕਨਦੀਨ ਸਚਾ ਸੁਨਹੁ ਜਵਾਬ ॥ ਪੜੈ ਸੁਣੈ ਜੋ ਪ੍ਰੀਤ ਕਰ ਛੁਟੈ ਸਭ ਅਜਾਬ ॥ ਦਸਵਾਂ ਜਾਮਾ ਪਹਨ ਕਰ ਬੈਠੂੰ ਪੂਰ ਕਰਤਾਰ ॥ ਔਰੰਗਜੇਬ ਪਾਤਸ਼ਾਹ ਸਿਉਂ ਜੁੱਧ ਕਰੂੰ ਬਹੁ ਬਾਰ ॥ ਟੂਕ ਬਲ ਆਪਣਾ ਦੇ ਕੈ ਭੇਜ ਦਿਆਂਗਾ ਸਿੰਘ ॥ ਦੇਖ ਉਹਨਾ ਨੂੰ ਬੋਲਸੀ ਪਾਤਸ਼ਾਹ ਔਰੰਗ ॥ ਦੇਖ ਉਹਨਾ ਵਲ ਘਟਸੀ ਭੂਲ ਗਿਆ ਨਿਫੰਧ ॥ ਆਗੇ ਪੈਦਾ ਕਿਉਂ ਕੀਉ ਭਲਾ ਨ ਕੀਉ ਗੋਬਿੰਦ ॥ ਅਲੋਪ ਹੋਵਾਂਗਾ ਰਾਜ ਦੇ ਮਨ ਥਾਪੋ ਗੋਬਿੰਦ ॥ ਬਚਨ ਪਾਲ ਨਹੀ ਸਕੈਂਗੇ ਬਹੁਤ ਪੜੈਗੋ ਜੰਗ ॥ ਫੇਰ ਕਰੂੰਗਾ ਖਾਲਸਾ ਵਸੇ ਵਿੱਚ ਪੰਜਾਬ ॥ ਬਰਨ ਚਾਰ ਕਾ ਏਕ ਰੂਪ ਦੇਖ ਕਰੂੰ ਮੈਂ ਆਪ ॥ ਮਾਝੇ ਵਿਚ ਹੋਸਨੀ ਲੂਟੈਂਗੇ ਲਾਹੌਰ ॥ ਪੋਠੋਹਾਰ ਕੋ ਸੋਧ ਕੇ ਫਿਰ ਲੇਵੇਂਗੇ ਪਸ਼ੌਰ ॥ ਚੌਂਕੀ ਅਟਕ ਬਹਾਲਕੇ ਖੋਲੇਂ ਖੈਬਰ ਤੰਗ ॥ ਜਲਾਲਬਾਦ ਕੋ ਜੀਤਕੇ ਕਾਬੁਲ ਹੋਸੀ ਜੰਗ ॥ ਕਾਬਲ ਰਾਜ ਬਹਾਲਕੇ ਗ਼ਜ਼ਨੀ ਕੋ ਫਿਰ ਲੇਂਹ ॥ ਮੁਲਕ ਹਜਾਰਾ ਸੋਧ ਕੇ ਕੰਧਾਰ ਕੂਚ ਕਰੇਂਹ ॥ ਬਲਖ ਬੁਖਾਰਾ ਸਾਧ ਕੇ ਫਿਰ ਲੇਵੇਂ ਸਿੰਧ ਬਲੋਚ ॥ ਉਨ ਮੁਲਕੋਂ ਕੋ ਜੀਤਕੇ ਜ਼ਬਤ ਕਰੇਂ ਸਬ

ਲੋਗ ॥ ਮੱਕਾ ਮਦੀਨਾ ਰੂਮ ਕੋ ਮਰਹੱਟਾ ਭੀਲ ਫਰੰਗ ॥ ਦਖਨ ਪੂਰਬ ਹਿੰਦ ਕੇ ਜੀਤ ਕਰੇਂਗੇ ਜੰਗ ॥ ਦਿਲੀ ਤਖਤ ਪਰ ਬਹਿਗੀ ਆਪ ਗੁਰੂ ਕੀ ਫੋਜ ॥ ਛਤ੍ਰ ਝੁਲੇਗਾ ਸੀਸ ਪਰ ਬੜੀ ਕਰੇਗੀ ਮੌਜ ॥ ਉਦੇ ਅਸਤ ਲੌ ਹਮੀਂ ਹੈ ਅਵਰ ਨ ਰਹਸੀ ਕੋਇ ॥ ਸਚੇ ਸਾਹਿਬ ਦੇ ਰਾਜ ਵਿਚ ਸਤਿਜੁਗ ਹੋਸੀ ਆਨ ॥ ਆਗਿਆ ਚਲੇ ਪੰਥ ਦੀ ਖਾਏਂ ਨ ਜਮ ਕੀ ਬਾਨ ॥ ਫੌਜ ਫਿਰੇ ਅਕਾਲ ਦੀ ਮਕੜੀ ਨਿਆਈਂ ਹੋਇ ॥ ਨੀਲਾ ਬਾਨਾ ਪੈਹਰ ਕੇ ਅਵਰ ਨ ਦੀਸੇ ਕੋਇ ॥ ਸੁਨਹੁ ਕਾਜੀ ਰੁਕਨ ਦੀਨ ਸਿੰਘ ਕਰੇਂਗੇ ਰਾਜ ॥ ਮਲੇਛ ਸੇਖ ਖਪ ਜਾਏਂਗੇ ਪੀਰ ਮੁਰੀਦ ਸੁਹਾਬ ॥ ਇਕੋ ਨਾਮ ਸਭ ਜਪੇਂਗੇ ਤਬ ਵੇਖਨ ਆਵੈ ਆਪ ॥ ਬੇਈਮਾਨ ਕਸ਼ੂਮਤੀ ਦੇਖ ਨਾ ਸਕੇਂ ਪ੍ਰਤਾਪ ॥ ਰਈਅਤ ਹੋਇ ਸਬ ਮਿਲੇਗੀ ਸੂਬੇ ਥਾਪੇਂ ਆਪ ॥ ਧਰਤੀ ਦੇਵੇ ਅੰਨ ਧਨ ਪ੍ਰਬਤ ਦੇਏਂਗੇ ਲਾਲ ॥ ਮੇਵੇ ਸਭ ਤਰ ਦੇਂਗੇ ਵੇਖੇ ਆਪ ਅਕਾਲ ॥ ਵਾਹਿਗੁਰੂ ਸਭ ਜਪੈਂਗੇ ਮੁਕਤ ਆਪਣੀ ਜਾਨ ॥ ਧਰਮਸਾਲ ਬਹੁ ਹੋਇੰਗੀ ਛਪੈ ਮਸੀਤ ਕੁਰਾਨ ॥ ਪ੍ਰਗਟ ਹੋਇ ਆਪ ਪ੍ਰਭੂ ਹਰਿ ਮੰਦਰ ਮੇਂ ਆਇ ॥ ਨਾਮ ਕਹਾਵੈਂ ਵਾਹਿਗੁਰੂ ਸਿੰਘ ਮਿਲੇਂ ਤਬ ਧਾਇ ॥ ਸੱਚਾ ਪੁਰਖ ਅਖਾਇਕੇ ਦਿਲੀ ਬੈਠਾ ਆਇ ॥ ਪਾਤਸ਼ਾਹੀ ਸੁਖ ਸਿਉਂ ਕਰੇ ਵੈਰੀ ਰਹੈ ਨ ਕਾਇ ॥ ਜਿਧਰ ਦੇਖੇ ਖਾਲਸਾ ਕੰਪੇਂ ਚੌਦਾਂ ਲੋਇ ॥ ਚੌਦਾਂ ਸਹੰਸਰ ਬਰਖ ਲਗ ਰਾਜ ਐਸਾ ਹੀ ਹੋਇ ॥ ਮਾਇਆ ਇਕੱਠੀ ਕਰਕੇ ਦੇਹੋਂ ਲੰਗਰ ਲਾਇ ॥ ਨੰਗਾ ਭੁਖਾ ਅਰਥੀਆ ਖਾਲੀ ਕੋਈ ਨ ਜਾਇ ॥ ਨਾਨਕ ਆਖੀ ਰੁਕਨ ਦੀਨ ਏਹ ਵਰਤੇਗੀ ਰੀਤ ॥ ਕਰਨੀ ਨਾਮਾ ਜੋ ਪੜੇ ਵਧੇ ਸਾਹਿਬ ਸਿਉਂ ਪ੍ਰੀਤ ॥ ਦੋਹੀ ਫਿਰੇ ਅਕਾਲ ਦੀ ਨਿੰਦਕ ਟਿਕੇ ਨਾ ਕੋਇ ॥ ਬਨ ਪਰਬਤ ਸਭ ਭਜੇਂਗੇ ਤਰੇ ਜਗਤ ਮੇਂ ਜੋਇ ॥੧॥

*ਦੋਂਹਰਾ ॥*

ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ ॥ ਖੁਆਰ ਹੋਇ ਸਭ ਮਿਲੇਂਗੇ ਬਚੇ ਸਰਨ ਜੋ ਹੋਇ ॥੧॥

# ਬਾਰਹ ਮਾਹਾ

## *ਮਾਂਝ ਮਹਲਾ ੫ ਘਰੁ ੪*

ੴ ਸਤਿਗੁਰ ਪ੍ਰਸਾਦਿ ॥

ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥ ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥ ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥ ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥ ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥ ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥ ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥ ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥ ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥ ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥੧॥ ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥ ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥ ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ ॥ ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥ ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥ ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥ ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥ ਹਰਿ ਦਰਸਨ

ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥ ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥੨॥ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥ ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥ ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥ ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥ ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥ ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ ॥ ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥ ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥ ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥੩॥ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥ ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥ ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨ੍ਹਿ॥ ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥ ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥ ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥ ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥ ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥ ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ ॥੪॥ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨ੍ਹਾ ਪਾਸਿ ॥ ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥ ਦੁਯੈ ਭਾਇ ਵਿਗੁਚੀਐ ਗਲਿ ਪਈ ਸੁ ਜਮ ਕੀ ਫਾਸ ॥ ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ ॥ ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ॥ ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥ ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥ ਆਸਾੜੁ

ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥੫॥ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥ ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥ ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥ ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥ ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥ ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥ ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ ॥ ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥ ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥੬॥ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥ ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥ ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ ॥ ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥ ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥ ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥ ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥ ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥ ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥੭॥ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥ ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥ ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥ ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ ॥ ਜਿੰਨ੍ੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥ ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥ ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ ॥ ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥ ਅਸੂ ਸੁਖੀ

ਵਸੰਦੀਆ ਜਿਨਾ ਮਇਆ ਹਰਿ ਰਾਇ ॥੮॥ ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥ ਪਰਮੇਸਰ ਤੇ ਭੁਲਿਆਂ ਵਿਆਪਨਿ੍ ਸਭੇ ਰੋਗ ॥ ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥ ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ ॥ ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ ॥ ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥ ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ ॥ ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ ॥ ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ ॥੯॥ ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥ ਤਿਨ੍ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥ ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥ ਸਾਧ ਜਨਾ ਤੇ ਬਾਹਰੀ ਸੇ ਰਹਨਿ੍ ਇਕੇਲੜੀਆਹ ॥ ਤਿਨ੍ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ ॥ ਜਿਨੀ੍ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥ ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ੍ ਜੜੀਆਹ ॥ ਨਾਨਕ ਬਾਂਛੈ ਧੂੜਿ ਤਿਨ੍ ਪ੍ਰਭ ਸਰਣੀ ਦਰਿ ਪੜੀਆਹ ॥ ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥੧੦॥ ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥ ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥ ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥ ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥ ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥ ਕਰੁ ਗਹਿ ਲੀਨੀ੍ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥ ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ ॥ ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥ ਪੋਖੁ ਸੁੋਹੰਦਾ ਸਰਬ ਸੁਖ

ਜਿਸੁ ਬਖਸੇ ਵੇਪਰਵਾਹੁ ॥੧੧॥ ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥ ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥ ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥ ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥ ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥ ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥ ਜਿਸਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥ ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥ ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥ ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥ ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥ ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ ॥ ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥ ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ ॥ ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ ॥ ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ ॥ ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ ॥ ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ ॥ ਫਲਗੁਣਿ ਨਿਤ ਸਲਾਹੀਐ ਜਿਸਨੋ ਤਿਲੁ ਨ ਤਮਾਇ ॥੧੩॥ ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥ ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥ ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥ ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥ ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥ ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥ ਮਾਹ

ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥ ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥੧॥

ਤੁਖਾਰੀ ਛੰਤ ਮਹਲਾ ੧

# ਬਾਰਹ ਮਾਹਾ

ੴ ਸਤਿਗੁਰ ਪ੍ਰਸਾਦਿ ॥

ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ ॥ ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ ॥ ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ ॥ ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ ॥ ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ ॥ ਨਾਨਕ ਪੰਥੁ ਨਿਹਾਲੇ ਸਾ ਧਨ ਤੂ ਸੁਣਿ ਆਤਮ ਰਾਮਾ ॥੧॥ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥ ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ ॥ ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ ॥ ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ ॥ ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ ॥ ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ ॥੨॥ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ ॥ ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ ॥ ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ ॥ ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ ॥ ਓਟ ਗਹੀ ਹਰਿ ਚਰਣ ਨਿਵਾਸੇ ਭਏ

ਪਵਿਤ੍ਰ ਸਰੀਰਾ ॥ ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ ॥੩॥ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥ ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥ ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ ॥ ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥ ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥ ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ ॥੪॥ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥ ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥ ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ ॥ ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ ॥ ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ ॥ ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥੫॥ਵੈਸਾਖੁ ਭਲਾ ਸਾਖਾ ਵੇਸ ਕਰੇ ॥ ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥ ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ ॥ ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ ॥ ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥ ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ ॥੬॥ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥ ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ ॥ ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥ ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ ॥ ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥ ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ ॥੭॥ਆਸਾੜੁ ਭਲਾ ਸੂਰਜੁ ਗਗਨਿ ਤਪੈ ॥ ਧਰਤੀ ਦੂਖ ਸਹੈ ਸੋਖੈ ਅਗਨਿ ਭਖੈ

॥ ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ ॥ ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ ॥ ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ ॥ ਨਾਨਕ ਜਿਸਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥੮॥ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥ ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥ ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥ ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥ ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥ ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥੯॥ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ ॥ ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ ॥ ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ ॥ ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ ॥ ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ ॥ ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ ॥੧੦॥ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ ॥ ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ ॥ ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ ॥ ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ ॥ ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥ ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥੧੧॥ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ ॥ ਦੀਪਕੁ ਸਹਜਿ ਬਲੈ ਤਤਿ ਜਲਾਇਆ ॥ ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ॥ ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ ॥ ਨਾਮੁ ਭਗਤਿ ਦੇ

ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ ॥ ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ ॥੧੨॥ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ ॥ ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ ॥ ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ ॥ ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ ॥ ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥ ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ ॥੧੩॥ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ ॥ ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ ॥ ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ ॥ ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ ॥ ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ ॥ ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥੧੪॥ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ॥ ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ॥ ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ ॥ ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ ॥ ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ॥ ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ ॥੧੫॥ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ ॥ ਅਨਦਿਨੁ ਰਹਸੁ ਭਇਆ ਆਪੁ ਗਵਾਇਆ ॥ ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ ॥ ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ ॥ ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ॥ ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ॥੧੬॥ਬੇ

ਦਸ ਮਾਹ ਰੁਤੀ ਥਿਤੀ ਵਾਰ ਭਲੇ ॥ ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ ॥ ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥ ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ ॥ ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ ॥ ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ ॥੧੭॥੧॥

(੧੧੦੭-੧੦)

# ਬਾਰਹ ਮਾਹਾ ॥

*ਸ੍ਵੈਯਾ ॥*

ਫਾਗਨ ਮੈ ਸਖੀ ਡਾਰ ਗੁਲਾਲ, ਸਭੈ ਹਰਿ ਸਿਉ ਬਨ ਬੀਚ ਰਮੈ ॥ ਪਿਚਕਾਰਨ ਲੈ ਕਰਿ ਗਾਵਤਿ ਗੀਤ, ਸਭੈ ਮਿਲਿ ਗ੍ਵਾਰਨ ਤਉਨ ਸਮੈ ॥ ਅਤਿ ਸੁੰਦਰ ਕੁੰਜ ਗਲੀਨ ਕੇ ਬੀਚ, ਕਿਧੌ ਮਨ ਕੇ ਕਰਿ ਦੂਰ ਗਮੈ ॥ ਅਰੁ ਤਿਯਾਗ ਤਮੈ ਸਭ ਧਾਮਨ ਕੀ, ਇਹ ਸੁੰਦਰਿ ਸਯਾਮ ਕੀ ਮਾਨ ਤਮੈ ॥੮੬੭॥

*ਸ੍ਵੈਯਾ ॥*

ਫੂਲਸੀ ਗ੍ਵਾਰਨ ਫੂਲ ਰਹੀ, ਪਟਿ ਰੰਗਨ ਕੇ ਫੁਨ ਫੂਲ ਲੀਏ ॥ ਇਕ ਸਯਾਮ ਸੀਗਾਰ ਸੁ ਗਾਵਤ ਹੈਂ, ਪੁਨ ਕੋਕਲਕਾ ਸਮ ਹੋਤ ਜੀਏ ॥ ਰਿਤ ਨਾਮਹਿ ਸਯਾਮ ਭਯੋ ਸਜਨੀ, ਤਿਹ ਤੇ ਸਭ ਛਾਜ ਸੁ ਸਾਜ ਦੀਏ ॥ ਪਿਖਿ ਜਾ ਚਤੁਰਾਨਨ ਚਉਕ ਰਹੈ, ਜਿਹ ਦੇਖਤ ਹੋਤ ਹੁਲਾਸ ਹੀਏ ॥੮੬੮॥ ਏਕ ਸਮੈ ਰਹੈ ਕਿੰਸਕ ਫੂਲਿ ਸਖੀ, ਤਹ ਪਉਨ ਬਹੈ ਸੁਖਦਾਈ ॥ ਭਉਰ ਗੁੰਜਾਰਤ ਹੈਂ ਇਤ ਤੇ, ਉਤ ਤੇ ਮੁਰਲੀ ਨੰਦ ਲਾਲ ਬਜਾਈ ॥ ਰੀਝ ਰਹਿਯੋ ਸੁਨਿਕੈ ਸੁਰ ਮੰਡਲ, ਤਾ ਛਬਿ ਕੋ ਬਰਨਿਯੋ ਨਹੀ ਜਾਈ ॥ ਤਉਨ ਸਮੈ ਸੁਖਦਾਇਕ ਥੀ ਰਿਤ, ਅਉਸਰ ਯਾਹਿ ਭਈ ਦੁਖਦਾਈ ॥੮੬੯॥ ਜੇਠ ਸਮੈ ਸਖੀ ਤੀਰ ਨਦੀ, ਹਮ ਖੇਲਤ ਚਿਤ ਹੁਲਾਸ ਬਢਾਈ ॥ ਚੰਦਨ ਸੋਂ ਤਨ

ਲੀਪ ਸਭੈ, ਸੁ ਗੁਲਾਬਹਿ ਸੋ ਧਰਨੀ ਛਿਰਕਾਈ ॥ ਲਾਇ ਸੁਗੰਧ ਭਲੀ ਕਪਰਯੋਂ ਪਰ, ਤਾਕੀ ਪ੍ਰਭਾ ਬਰਨੀ ਨਹੀ ਜਾਈ ॥ ਤੌਨ ਸਮੈ ਸੁਖਦਾਇਕ ਥੀ, ਇਹ ਅਉਸਰ ਸਯਾਮ ਬਿਨਾ ਦੁਖਦਾਈ ॥੯੭੦॥ ਪਉਨ ਪ੍ਰਚੰਡ ਚਲੈ ਜਿਹ ਅਉਸਰ, ਅਉਰ ਬਘੂਲਨ ਧੂਰ ਉਡਾਈ ॥ ਧੂਪ ਲਗੈ ਜਿਹ ਮਾਸ ਬੁਰੀ, ਸੁ ਲਗੈ ਸੁਖਦਾਇਕ ਸੀਤਲ ਜਾਂਈ ॥ ਸਯਾਮ ਕੇ ਸੰਗ ਸਭੈ ਹਮ ਖੇਲਤ, ਸੀਤਲ ਪਾਟਕਕਾ ਬਿਛਟਾਈ ॥ ਤਉਨ ਸਮੈ ਸੁਖਦਾਇਕ ਥੀ ਰਿਤ, ਅਉਸਰ ਯਾਹਿ ਭਈ ਦੁਖਦਾਈ ॥੯੭੧॥

*ਸ੍ਵੈਯਾ ॥*

ਜੋਰ ਘਟਾ ਘਨ ਆਏ ਜਹਾਂ ਸਖੀ, ਬੂੰਦਨ ਮੇਘ ਭਲੀ ਛਬਿ ਪਾਈ ॥ ਬੋਲਤ ਚਾਤ੍ਰਿਕ ਦਾਦਰ ਅਉ ਘਨ, ਮੋਰਨ ਪੈ ਘਨਘੋਰ ਲਗਾਈ ॥ ਤਾਹੀ ਸਮੈ ਹਮ ਕਾਨ੍ਹਰ ਕੇ ਸੰਗ, ਖੇਲਤ ਥੀ ਅਤਿ ਪ੍ਰੇਮ ਬਢਾਈ ॥ ਤਉਨ ਸਮੈ ਸੁਖਦਾਇਕ ਥੀ ਰਿਤ, ਅਉਸਰ ਯਾਹਿ ਭਈ ਦੁਖਦਾਈ ॥੯੭੨॥ ਮੇਘ ਪਰੈਂ ਕਬਹੂੰ ਉਘਰੈਂ ਸਖੀ, ਛਾਇ ਲਗੈ ਦ੍ਰੁਮ ਕੀ ਸੁਖਦਾਈ ॥ ਸਯਾਮ ਕੇ ਸੰਗ ਫਿਰੈਂ ਸਜਨੀ, ਰੰਗ ਫੂਲਨ ਕੇ ਹਮ ਬਸਤ੍ਰ ਬਨਾਈ ॥ ਖੇਲਤ ਕ੍ਰੀੜ ਕਰੈ ਰਸਕੀ, ਇਹ ਅਉਸਰ ਕਉ ਬਰਨਿਯੋ ਨਹੀ ਜਾਈ ॥ ਸਯਾਮ ਸਨੈ ਸੁਖਦਾਇਕ ਥੀ ਰਿਤ, ਸਯਾਮ ਬਿਨਾ ਅਤਿ ਭੀ ਦੁਖੁਦਾਈ ॥੯੭੩॥ ਮਾਸ ਅਸੂ ਹਮ ਕਾਨ੍ਹਰ ਕੇ ਸੰਗ, ਖੇਲਤ ਚਿੱਤ ਹੁਲਾਸ ਬਢਾਈ ॥ ਕਾਨ੍ਹ ਤਹਾਂ ਪੁਨ ਗਾਵਤ ਥੋ, ਅਤਿ ਸੁੰਦਰ ਰਾਗਨ ਤਾਨ ਬਸਾਈ ॥ ਗਾਵਤ ਥੀ ਹਮ ਹੂੰ ਸੰਗ ਤਾਹੀ ਕੇ, ਤਾ ਛਬਿ ਕੋ ਬਰਨਿਯੋ ਨਹੀ ਜਾਈ ॥ ਤਾ ਸੰਗ ਮੈ ਸੁਖਦਾਇਕ ਥੀ ਰਿਤ, ਸਯਾਮ ਬਿਨਾ ਅਬ ਭੀ ਦੁਖਦਾਈ

॥੯੭੪॥ ਕਾਤਕ ਕੀ ਸਖੀ ਰਾਸ ਬਿਖੈ, ਰਤ ਖੇਲਤ ਥੀ ਹਰਿ ਸੋ ਚਿਤ ਲਾਈ ॥ ਸੇਤਹੁ ਗ੍ਵਾਰਨ ਕੇ ਪਟ ਛਾਜਤ, ਸੇਤ ਨਦੀ ਤਹ ਧਾਰ ਬਹਾਈ ॥ ਭੂਖਨ ਸੇਤਹ ਗੋਪਨ ਕੇ, ਅਰੁ ਮੋਤਨਹਾਰ ਭਲੀ ਛਬਿ ਪਾਈ ॥ ਤਉਨ ਸਮੈ ਸੁਖਦਾਇਕ ਥੀ ਰਿਤ, ਅਉਸਰ ਯਾਹਿ ਭਈ ਦੁਖਦਾਈ ॥੯੭੫॥

*ਸ੍ਵੈਯਾ ॥*

ਮਘ੍ਰ ਸਮੈ ਸਬ ਸਯਾਮ ਕੇ ਸੰਗ ਹੁਇ, ਖੇਲਤ ਥੀ ਮਨ ਆਨੰਦ ਪਾਈ ॥ ਸੀਤ ਲਗੈ ਤਬ ਦੂਰ ਕਰੈ ਹਮ, ਸਯਾਮ ਕੇ ਅੰਗ ਸੋ ਅੰਗ ਮਿਲਾਈ ॥ ਫੂਲ ਚੰਬੇਲੀ ਕੇ ਫੂਲ ਰਹੇ ਜਿਹ, ਨੀਰ ਘਟਯੋ ਜਮੁਨਾ ਜੀਯ ਆਈ ॥ ਤਉਨ ਸਮੈ ਸੁਖਦਾਇਕ ਥੀ ਰਿਤ, ਅਉਸਰ ਯਾਹਿ ਭਈ ਦੁਖਦਾਈ ॥੯੭੬॥ ਬੀਚ ਸਰਦ ਰੁਤ ਕੇ ਸਜਨੀ, ਹਮ ਖੇਲਤ ਸਿਯਾਮ ਸੋਂ ਪ੍ਰੀਤ ਲਗਾਈ ॥ ਆਨੰਦ ਕੈ ਅਤਿ ਹੀ ਮਨ ਮੈ, ਤਜਕੈ ਸਭ ਹੀ ਜੀਯ ਕੀ ਦੁਚਿਤਾਈ ॥ ਨਾਰਿ ਸਭੈ ਬ੍ਰਿਜ ਕੀਨ ਬਿਖੈ, ਮਨ ਕੀ ਤਜਿ ਕੈ ਸਭ ਸੰਕ ਕਨ੍ਹਾਈ ॥ ਤਾ ਸੰਗ ਸੋ ਸੁਖ ਦਾਇਕ ਥੀ ਰਿਤ, ਸਯਾਮ ਬਿਨਾ ਅਬ ਭੀ ਦੁਖਦਾਈ ॥੯੭੭॥

*ਸ੍ਵੈਯਾ ॥*

ਮਾਘ ਬਿਖੈ ਮਿਲਕੈ ਹਰਿ ਸੋਂ, ਹਮ ਸੋ ਰਸ ਰਾਸ ਕੀ ਖੇਲ ਮਚਾਈ ॥ ਕਾਨ੍ਹ ਬਜਾਵਤ ਥੋ ਮੁਰਲੀ, ਤਿਹ ਅਉਸਰ ਕੋ ਬਰਨਿਯੋ ਨਹੀ ਜਾਈ ॥ ਫੂਲ ਰਹੇ ਤਿਹ ਫੂਲ ਭਲੇ, ਪਿਖਿਯੇ ਜਿਹ ਰੀਝ ਰਹੇ ਸੁਰਰਾਈ ॥ ਤਉਨ ਸਮੈ ਸੁਖ ਦਾਇਕ ਥੀ ਰਿਤ, ਸਯਾਮ ਬਿਨਾ ਅਬ ਭੀ ਦੁਖਦਾਈ ॥੯੭੮॥

*ਸ੍ਵੈਯਾ ॥*

**ਸਯਾਮ ਚਿਤਾਰ ਸਭੈ ਤਹ ਗ੍ਵਾਰਨ, ਸਯਾਮ ਕਹੈ ਜੁ ਹੁਤੀ ਬਡਭਾਗੀ ॥ ਤਿਯਾਗ ਦਈ ਸੁਧ ਅਉਰ ਸਭੈ, ਹਰਿ ਬਾਤਨ ਕੇ ਰਸ ਭੀਤਰ ਪਾਗੀ ॥ ਏਕ ਗਿਰੀ ਧਰ ਹ੍ਵੈ ਬਿਸੁਧੀ, ਇਕ ਪੈ ਕਰੁਨਾਹੀ ਬਿਖੈ ਅਨੁਰਾਗੀ ॥ ਕੈ ਸੁਧ ਸਯਾਮ ਕੇ ਖੇਲਨ ਕੀ, ਮਿਲ ਕੈ ਸਭ ਗ੍ਵਾਰਨ ਰੋਵਨ ਲਾਗੀ ॥੮੭੯॥**

ਇਤਿ ਗੋਪੀਅਨ ਕੋ ਬਿਰਲਾਪ ਪੂਰਨੰ ॥

*ਰਾਧੇ ਬਾਚ, ਊਧਵ ਸੋ ॥*

*ਸ੍ਵੈਯਾ ॥*

ਪ੍ਰੇਮ ਛਕੀ ਅਪਨੇ ਮੁਖ ਤੇ, ਇਹ ਭਾਂਤ ਕਹਯੋ, ਬ੍ਰਿਖ ਭਾਨ ਕੀ ਜਾਈ ॥ ਸਯਾਮ ਗਏ ਮਥੁਰਾ, ਤਜਿ ਕੈ ਬ੍ਰਿਜ; ਹੋ ਅਬ ਧੋਂ ਹਮਰੀ ਗਤਿ ਕਾਈ ॥ ਦੇਖਤ ਹੀ ਪੁਰ ਕੀ ਤ੍ਰੀਯ ਕੌ, ਸੁ ਛਕੇ, ਤਿਨ ਕੇ ਰਸ ਮੈ ਜੀਯ ਆਈ ॥ ਕਾਨ੍ਹ ਲਯੋ ਕੁਬਜਾ ਬਸਿਕੈ, ਟਸਕਿਯੋ ਨ ਹੀਯੋ, ਕਸਕਿਯੋ ਨ ਕਸਾਈ ॥੯੧੧॥

*ਸ੍ਵੈਯਾ ॥*

ਸੇਜ ਬਨੀ ਸੰਗ ਫੂਲਨ ਸੁੰਦਰ, ਚਾਂਦਨੀ ਰਾਤ ਭਲੀ ਛਬਿ ਪਾਈ ॥ ਸੇਤ ਬਹੇ ਜਮੁਨਾ, ਪਟ ਹੈਂ ਸਿਤ; ਮੋਤਨਹਾਰ ਗਰੇ ਛਬਿ ਛਾਈ ॥ ਮੈਨ ਚੜਯੋ ਸਰਿ ਲੈ ਬਰਕੈ, ਬਧਬੇ ਹਮ ਕੋ, ਬਿਨ ਜਾਨ ਕਨ੍ਹਾਈ ॥ ਸੋਊ ਲਯੋ ਕੁਬਜਾ ਬਸ ਕੈ, ਟਸਕਿਯੋ ਨ ਹੀਯੋ, ਕਸਕਿਯੋ ਨ ਕਸਾਈ ॥੯੧੨॥

*ਸ੍ਵੈਯਾ ॥*

ਰਾਤ ਬਨੀ ਘਨ ਕੀ ਅਤਿ ਸੁੰਦਰ, ਸਯਾਮ ਸੀਂਗਾਰ ਭਲੀ ਛਬਿ ਪਾਈ ॥ ਸਯਾਮ ਬਹੈ ਜਮੁਨਾ ਤਰਏ, ਇਹ ਜਾ, ਬਿਨ ਕੋ ਨਹੀ ਸਯਾਮ ਸਹਾਈ ॥ ਸਯਾਮਹਿ ਮੈਨ ਲਗਯੋ ਦੁਖ ਦੇਵਨ, ਐਸੇ ਕਹਿਯੋ ਬ੍ਰਿਖ ਭਾਨਹਿ ਜਾਈ ॥ ਸਯਾਮ ਲਯੋ ਕੁਬਜਾ ਬਸਿਕੈ, ਟਸਕਿਯੋ ਨ ਹੀਯੋ, ਕਸਿਕਿਯੋ ਨ ਕਸਾਈ ॥੯੧੩॥

*ਸ੍ਵੈਯਾ ॥*

ਫੂਲ ਰਹੇ ਸਿਗਰੇ ਬ੍ਰਿਜ ਕੇ ਤਰ, ਫੂਲਿ ਲਤਾ ਤਿਨ ਸੋ ਲਪਟਾਈ ॥ ਫੂਲਿ ਰਹੇ ਸਰ ਸਾਰਸ ਸੁੰਦਰ, ਸੋਭ ਸਮੂਹ ਬਢੀ ਅਧਿਕਾਈ ॥ ਚੇਤ ਚੜਯੋ ਸੁਕ ਸੁੰਦਰ ਕੋਕਿਲਕਾ ਜੁਤ, ਕੰਤ ਬਿਨਾ ਨ ਸੁਹਾਈ ॥ ਦਾਸੀ ਕੇ ਸੰਗਿ ਰਹਯੋ ਗਹਿ ਹੋ, ਟਸਿਕਿਯੋ ਨ ਹੀਯੋ, ਕਸਿਕਿਯੋ ਨ ਕਸਾਈ ॥੯੧੪॥ ਬਾਸ ਸੁਬਾਸ ਅਕਾਸ ਮਿਲੀ, ਅਰ ਬਾਸਤ ਭੂਮਿ ਮਹਾਂ ਛਬਿ ਪਾਈ ॥ ਸੀਤਲ ਮੰਦ ਸੁਗੰਧ ਸਮੀਰ, ਬਹੈ ਮਕਰੰਦ ਨਿਸੰਕ ਮਿਲਾਈ ॥ ਪੈਰ ਪਰਾਗ ਰਹੀ ਹੈ ਬੈਸਾਖ, ਸਭੈ ਬ੍ਰਿਜ ਲੋਗਨਿ ਕੀ ਦੁਖੁ ਦਾਈ ॥ ਮਾਲਨ ਲੈਬ ਕਰੋ ਰਸਕੋ, ਟਸਕਿਯੋ ਨ ਹੀਯੋ, ਕਸਕਿਯੋ ਨ ਕਸਾਈ ॥੯੧੫॥

*ਸ੍ਵੈਯਾ ॥*

ਨੀਰ ਸਮੀਰ ਹੁਤਾਸਨ ਕੇ ਸਮ, ਅਉਰ ਅਕਾਸ ਧਰਾ ਤਪਤਾਈ ॥ ਪੰਥ ਨ ਪੰਥੀ ਚਲੈ ਕੋਊਓ, ਤਰੁ ਤਾਕ ਤਰੈ ਤਨ ਤਾਪ ਸਿਰਾਈ ॥ ਜੇਠ ਮਹਾ ਬਲਵੰਤ ਭਯੋ, ਅਤਿ ਬਿਆਕੁਲ ਜੀਯ, ਮਹਾ ਰਿਤ ਪਾਈ ॥ ਐਸੇ ਸਕਯੋ ਧਸਕਿਯੋ ਸਸਿਕਿਯੋ, ਟਸਿਕਿਯੋ ਨ ਹੀਯੋ, ਕਸਕਿਯੋ ਨ ਕਸਾਈ ॥੯੧੬॥

*ਸ੍ਵੈਯਾ ॥*

ਪਉਨ ਪ੍ਰਚੰਡ ਬਹੈ ਅਤਿ ਤਾਪਤ, ਚੰਚਲ ਚਿਤਿ ਦਸੋ ਦਿਸ ਧਾਈ ॥ ਬੈਸ ਅਵਾਸ ਰਹੈਂ ਨਰ ਨਾਰ, ਬਿਹੰਗਮ ਵਾਰ ਸੁ ਛਾਹਿ ਤਕਾਈ ॥ ਦੇਖ ਅਸਾੜ ਨਈ ਰਿਤ, ਦਾਦਰ ਮੋਰਨ ਹੂੰ ਘਨ

ਘੋਰ ਲਗਾਈ ॥ ਗਾਢ ਪਰੀ ਬਿਰਹੀ ਜਨ ਕੋ, ਟਸਕਿਯੋ ਨ ਹੀਯੋ, ਕਸਕਿਯੋ ਨ ਕਸਾਈ ॥੯੧੭॥

*ਸ੍ਵੈਯਾ ॥*

ਤਾਲ ਭਰੇ ਜਲ ਪੂਰਨਿ ਸੌ, ਅਰੁ ਸਿੰਧੁ ਮਿਲੀ ਸਰਤਾ ਸਭ ਜਾਈ ॥ ਤੈਸੇ ਘਟਾਨ ਛਟਾਨ ਮਿਲੀ, ਅਤਿ ਹੀ ਪਪੀਹਾ ਪੀਯ ਟੇਰ ਲਗਾਈ ॥ ਸਾਵਨ ਮਾਹਿ ਲਗਿਓ ਬਰਸਾਵਨ, ਭਾਵਨ ਨਾਹਿ ਹਹਾ ਘਰ ਮਾਈ ॥ ਲਾਗ ਰਹਯੋ ਪੁਰ ਭਾਮਨ ਸੋ, ਟਸਕਿਯੋ ਨ ਹੀਯੋ, ਕਸਕਿਯੋ ਨ ਕਸਾਈ ॥੯੧੮॥

*ਸ੍ਵੈਯਾ ॥*

ਭਾਦਵ ਮਾਹਿ ਚੜਿਯੋ ਬਿਨ ਨਾਹਿ, ਦਸੋ ਦਿਸ ਮਾਹਿ ਘਟਾ ਘਹਰਾਈ ॥ ਦਯੋਸ ਨਿਸਾ ਨਹਿ ਜਾਨ ਪਰੈ, ਤਮ ਬਿੱਜੁ ਛਟਾ ਰਵਿ ਕੀ ਛਬਿ ਪਾਈ ॥ ਮੂਸਲਧਾਰ ਛੁਟੈ ਨਭਿ ਤੇ, ਅਵਨੀ ਸਗਰੀ ਜਲ ਪੂਰਨਿ ਛਾਈ ॥ ਐਸੇ ਸਮੇ ਤਜਿ ਗਯੋ ਹਮ ਕੋ, ਟਸਕਿਯੋ ਨ ਹੀਯੋ, ਕਸਕਿਯੋ ਨ ਕਸਾਈ ॥੯੧੯॥

*ਸ੍ਵੈਯਾ ॥*

ਮਾਸ ਕੁਆਰ ਚਢਯੋ ਬਲੁਧਾਰ, ਪੁਕਾਰ ਰਹੀ ਨ ਮਿਲੇ ਸੁਖਦਾਈ ॥ ਸੇਤ ਘਟਾ ਅਰੁ ਰਾਤ ਛਟਾ, ਸਰ ਤੁੰਗ ਅਟਾ ਸਿਮਕੈ ਦਰਸਾਈ ॥ ਨੀਰ ਬਿਹੀਨ ਫਿਰੈ ਨਭਿ ਛੀਨ, ਸੁ ਦੇਖ ਅਧੀਨ ਭਯੋ ਹੀਯ ਰਾਈ ॥ ਪ੍ਰੇਮ ਛਕੀ ਤਿਨ ਸੋ ਬਿਥਕਿਯੋ, ਟਸਕਿਯੋ ਨ ਹੀਯੋ, ਕਸਕਿਯੋ ਨ ਕਸਾਈ ॥੯੨੦॥ ਕਾਤਕਿ ਮੈ ਗੁਨਿ ਦੀਪ ਪ੍ਰਕਾਸਤ, ਤੈਸੇ ਅਕਾਸ ਮੈ ਉੱਜਲ ਤਾਈ ॥ ਜੂਪ ਜਹਾਂ

ਤਹਾਂ ਫੈਲ ਰਹਯੋ, ਸਿਗਰੇ ਨਰ ਨਾਰਨ ਖੇਲ ਮਚਾਈ ॥ ਚਿਤ੍ਰ ਭਏ ਘਰ ਆਂਙਨ ਦੇਖ, ਗਚੇ ਤਹ ਕੇ ਅਰੁ ਚਿਤ ਭ੍ਰਮਾਈ ॥ ਆਯੋ ਨਹੀ, ਮਨ ਭਾਯੋ ਤਹੀ, ਟਸਕਿਯੋ ਨ ਹੀਯੋ, ਕਸਕਿਯੋ ਨ ਕਸਾਈ ॥੯੨੧॥

*ਸ੍ਵੈਯਾ ॥*

ਬਾਰਜ ਫੂਲ ਰਹੇ ਸਰ ਪੁੰਜ ਸੁਗੰਧ ਸਨੇ, ਸਰਿਤਾਨ ਘਟਾਈ ॥ ਕੁੰਜਤ ਕੰਤ ਬਿਨਾ ਕੁਲ ਹੰਸ, ਕਲੇਸ ਬਢੈ ਸੁਨਿ ਕੈ ਤਿਹ ਮਾਈ ॥ ਬਾਸੁਰ ਰੈਨ ਨ ਚੈਨ ਕਹੂੰ, ਛਿਨ ਮੰਘਰ ਮਾਸ ਅਯੋ ਨ ਕਨ੍ਹਾਈ ॥ ਜਾਤ ਨਹੀ ਤਿਨ ਸੌ ਮਸਕਿਯੋ, ਟਸਕਿਯੋ ਨ ਹੀਯੋ, ਕਸਕਿਯੋ ਨ ਕਸਾਈ ॥੯੨੨॥

*ਸ੍ਵੈਯਾ ॥*

ਭੂਮ ਅਕਾਸ ਅਵਾਸ ਸੁ ਬਾਸੁ, ਉਦਾਸ ਬਢੀ ਅਤਿ ਸੀਤਲਤਾਈ ॥ ਕੂਲ ਦੁ ਕੂਲ ਤੇ ਸੂਲ ਉਠੈ, ਸਭ ਤੇਲ ਤਮੋਲ ਲਗੈ ਦੁਖ ਦਾਈ ॥ ਪੋਖ ਸੰਤੋਖ ਨ ਹੋਤ ਕਛੂ, ਤਨ ਸੋਖਤ ਜਿਉ ਕੁਮਦੀ ਮੁਰਝਾਈ ॥ ਲੋਭ ਰਹਜੋ ਉਨ ਪ੍ਰੇਮ ਗਹਯੋ, ਟਸਕਿਯੋ ਨ ਹੀਯੋ, ਕਸਕਿਯੋ ਨ ਕਸਾਈ ॥੯੨੩॥

ਮਾਹਿ ਮੈ ਨਾਹਿ, ਨਹੀ ਘਰਿ ਮਾਹਿ; ਸੁ ਦਾਹ ਕਰੈ, ਰਵਿ ਜੋਤਿ ਦਿਖਾਈ ॥ ਜਾਨੀ ਨ ਜਾਤ ਬਿਲਾਤਤ ਦਯੋਸਨ, ਰੈਨ ਕੀ ਬਿਰਧ ਭਈ ਅਧਿਕਾਈ ॥ ਕੋਕਿਲ ਦੇਖਿ ਕਪੋਤ ਸਿਲੀਮੁਖ, ਕੂੰਜਤ ਏ ਸੁਨਿ ਕੈ ਡਰ ਪਾਈ ॥ ਪ੍ਰੀਤ ਕੀ ਰੀਤ ਕਰੀ ਉਨ ਸੋ, ਟਸਕਿਯੋ ਨ ਹੀਯੋ, ਕਸਕਿਯੋ ਨ ਕਸਾਈ ॥੯੨੪॥

*ਸ੍ਵੈਯਾ ॥*

ਫਾਗੁਨ ਫਾਗ ਬਢਯੋ ਅਨੁਰਾਗ, ਸੁਹਾਗ ਨ ਭਾਗ ਸੁਹਾਗ ਸੁਹਾਈ ॥ ਕੇਸਰ ਚੀਰ ਬਨਾਇ ਸਰੀਰ, ਗੁਲਾਬ ਅਬੀਰ ਗੁਲਾਲ ਉਡਾਈ ॥ ਸੋ ਛਬਿ ਮੈਨ ਲਖੀ, ਜਨ ਦ੍ਵਾਦਸ ਮਾਸ ਕੀ ਸੋਵਤ ਆਗ ਜਗਾਈ ॥ ਆਸ ਕੋ ਤਯਾਗ ਨਿਰਾਸ ਭਈ, ਟਸਕਿਯੋ ਨ ਹੀਯੋ, ਕਸਕਿਯੋ ਨ ਕਸਾਈ ॥੯੨੫॥

ਇਤਿ ਸ੍ਰੀ ਬਚਿਤ੍ਰ ਨਾਟਕੇ, ਕ੍ਰਿਸਨਾਵਤਾਰੇ,
ਬ੍ਰਿਹ ਨਾਟਕ, ਬਾਰਾਮਾਹਾ, ਸੰਪੂਰਣ ਮਸਤੁ ॥

ੴ ਵਾਹਿਗੁਰੂ ਜੀ ਕੀ ਫਤਹ ॥

*ਮਾਝ ਸ੍ਰੀ ਮੁਖਵਾਕ ਪਾਤਿਸ਼ਾਹੀ ੧੦ ॥*

# ਲੱਖੀ ਜੰਗਲ ਖਾਲਸਾ

*ਦੀਦਾਰ ਆਇ ਲਗਾ, ਤਬ ਉਚਾਰ ਹੋਇਆ ॥*

**ਲੱਖੀ ਜੰਗਲ ਖਾਲਸਾ, ਆਇ ਦੀਦਾਰ ਕੀਤੋ ਨੇ ॥ ਸੁਣ ਕੈ ਸੱਦੁ ਮਾਹੀ ਦਾ ਮੇਹੀ, ਪਾਣੀ ਘਾਹੁ ਮੁਤੋ ਨੇ ॥ ਕਿਸੇ ਨਾਲ ਨ ਰਲੀਆ ਕਾਈ, ਕੋਈ ਸ਼ੌਂਕ ਪਯੋ ਨੇ ॥ ਗਇਆ ਫਿਰਾਕੁ ਮਿਲਿਆ ਮਿਤੁ ਮਾਹੀ, ਤਾਹੀਂ ਸ਼ੁਕਰ ਕੀਤੋਨੇ ॥੧॥**

# ਸਿਖੀ ਰਹਿਤ

ੴ ਵਾਹਿਗੁਰੂ ਜੀ ਕੀ ਫਤਹ ॥

*ਸ੍ਰੀ ਮੁਖਵਾਕ ਪਾਤਿਸ਼ਾਹੀ ੧੦ ॥*

ਨਿਸ਼ਾਨੇ ਸਿਖੀ ਈਂ ਹਰੂਫ, ਪੰਜ ਕਾਫ ॥ ਹਰਗਿਜ਼ ਨ ਬਾਸ਼ਦ, ਈਂ ਪੰਜ ਮੁਆਫ ॥੧॥
ਕੜਾ ਕਾਰਦੋ ਕੱਛ, ਕੰਘਾ ਬਿਦਾਂ ॥ ਬਿਲਾ ਕੇਸ ਹੇਚ ਅਸਤ, ਜੁਮਲਹ ਨਿਸ਼ਾਂ ॥੨॥
ਹਰਫ ਹਕਾਇਤ ਅਸਤ ਈਂ ਪੰਜ ਕਾਫ ॥ ਬਿਦਾ ਨੰਦ ਬਾਵਰ, ਨ ਗੋਯਮ ਖਿਲਾਫ ॥੩॥
ਹੁੱਕਾ ਹਜਾਮਤ, ਹਲਾਲੋ ਹਰਾਮ ॥ ਬਾਚੀਸ਼ੇ ਹਿਨਾਂ ਕਰਦ ਰੂ, ਸਯਾਹ ਫਾਮ ॥੪॥

*ਰਾਮਕਲੀ ਮਹਲਾ ੧*

# ਦਖਣੀ ਓਅੰਕਾਰੁ

ੴ ਸਤਿਗੁਰ ਪ੍ਰਸਾਦਿ ॥

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥ ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥ ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥ ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥੧॥ ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥ ਰਹਾਉ ॥ ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ ॥ ਗੁਰਮੁਖਿ ਵਸਤੁ ਪਰਾਪਤਿ ਹੋਵੈ ਚੁਣਿ ਲੈ ਮਾਣਕ ਮੋਤੀ ॥ ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ ॥ ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ ॥੨॥ ਧਧੈ ਧਰਮੁ ਧਰੇ ਧਰਮਾ ਪੁਰਿ ਗੁਣਕਾਰੀ ਮਨੁ ਧੀਰਾ ॥ ਧਧੈ ਧੂਲਿ ਪੜੈ ਮੁਖਿ ਮਸਤਕਿ ਕੰਚਨ ਭਏ ਮਨੂਰਾ ॥ ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ॥ ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥੩॥ ਙਿਆਨੁ ਗਵਾਇਆ ਦੂਜਾ ਭਾਇਆ ਗਰਬਿ ਗਲੇ ਬਿਖੁ ਖਾਇਆ ॥ ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ ਗਹਿਰ ਗੰਭੀਰੁ

ਗਵਾਇਆ ॥ ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ ਮਨਿ ਤਨਿ ਸਾਚੁ ਸੁਖਾਇਆ ॥ ਆਪੇ ਗੁਰਮੁਖਿ ਆਪੇ ਦੇਵੈ ਆਪੇ ਅੰਮ੍ਰਿਤੁ ਪੀਆਇਆ ॥੪॥ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥ ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥ ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥ ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥੫॥ਇਸੁ ਕਰਤੇ ਕਉ ਕਿਉ ਗਹਿ ਰਾਖਉ ਅਫਰਿਓ ਤੁਲਿਓ ਨ ਜਾਈ ॥ ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ ॥ ਲਬਿ ਲੋਭਿ ਮੁਹਤਾਜਿ ਵਿਗੂਤੇ ਇਬ ਤਬ ਫਿਰਿ ਪਛੁਤਾਈ ॥ ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥੬॥ਏਕੁ ਅਚਾਰੁ ਰੰਗੁ ਇਕੁ ਰੂਪੁ ॥ ਪਉਣ ਪਾਣੀ ਅਗਨੀ ਅਸ ਰੂਪੁ ॥ ਏਕੋ ਭਵਰੁ ਭਵੈ ਤਿਹੁ ਲੋਇ ॥ ਏਕੋ ਬੂਝੈ ਸੂਝੈ ਪਤਿ ਹੋਇ ॥ ਗਿਆਨੁ ਧਿਆਨੁ ਲੇ ਸਮਸਰਿ ਰਹੈ ॥ ਗੁਰਮੁਖਿ ਏਕੁ ਵਿਰਲਾ ਕੋ ਲਹੈ ॥ ਜਿਸਨੋ ਦੇਇ ਕਿਰਪਾ ਤੇ ਸੁਖੁ ਪਾਏ ॥ ਗੁਰੂ ਦੁਆਰੈ ਆਖਿ ਸੁਣਾਏ ॥੭॥ਊਰਮ ਧੂਰਮ ਜੋਤਿ ਉਜਾਲਾ ॥ ਤੀਨਿ ਭਵਣ ਮਹਿ ਗੁਰ ਗੋਪਾਲਾ ॥ ਊਗਵਿਆ ਅਸ ਰੂਪੁ ਦਿਖਾਵੈ ॥ ਕਰਿ ਕਿਰਪਾ ਅਪੁਨੈ ਘਰਿ ਆਵੈ ॥ ਊਨਵਿ ਬਰਸੈ ਨੀਝਰ ਧਾਰਾ ॥ ਊਤਮ ਸਬਦਿ ਸਵਾਰਣਹਾਰਾ ॥ ਇਸੁ ਏਕੇ ਕਾ ਜਾਣੈ ਭੇਉ ॥ ਆਪੇ ਕਰਤਾ ਆਪੇ ਦੇਉ ॥੮॥ਉਗਵੈ ਸੂਰੁ ਅਸੁਰ ਸੰਘਾਰੈ ॥ ਊਚਉ ਦੇਖਿ ਸਬਦਿ ਬੀਚਾਰੈ ॥ ਊਪਰਿ ਆਦਿ ਅੰਤਿ ਤਿਹੁ ਲੋਇ ॥ ਆਪੇ ਕਰੈ ਕਥੈ ਸੁਣੈ ਸੋਇ ॥ ਓਹੁ ਬਿਧਾਤਾ ਮਨੁ ਤਨੁ ਦੇਇ ॥ ਓਹੁ ਬਿਧਾਤਾ ਮਨਿ ਮੁਖਿ ਸੋਇ ॥ ਪ੍ਰਭੁ ਜਗਜੀਵਨੁ ਅਵਰੁ ਨ ਕੋਇ ॥ ਨਾਨਕ ਨਾਮਿ ਰਤੇ ਪਤਿ ਹੋਇ ॥੯॥ਰਾਜਨਰਾਮ ਰਵੈ ਹਿਤਕਾਰਿ ॥ ਰਣ ਮਹਿ ਲੂਝੈ ਮਨੂਆ

ਮਾਰਿ ॥ ਰਾਤਿ ਦਿਨੰਤਿ ਰਹੈ ਰੰਗਿ ਰਾਤਾ ॥ ਤੀਨਿ ਭਵਨ ਜੁਗ ਚਾਰੇ ਜਾਤਾ ॥ ਜਿਨਿ ਜਾਤਾ ਸੋ ਤਿਸ ਹੀ ਜੇਹਾ ॥ ਅਤਿ ਨਿਰਮਾਇਲੁ ਸੀਝਸਿ ਦੇਹਾ ॥ ਰਹਸੀ ਰਾਮੁ ਰਿਦੈ ਇਕ ਭਾਇ ॥ ਅੰਤਰਿ ਸਬਦੁ ਸਾਚਿ ਲਿਵ ਲਾਇ ॥੧੦॥ ਰੋਸੁ ਨ ਕੀਜੈ ਅੰਮ੍ਰਿਤੁ ਪੀਜੈ ਰਹਣੁ ਨਹੀ ਸੰਸਾਰੇ ॥ ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ ॥ ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨੰਤੀ ॥ ਏਕੁ ਸਬਦੁ ਰਾਮ ਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ ॥੧੧॥ ਲਾਜ ਮਰੰਤੀ ਮਰਿ ਗਈ ਘੂਘਟੁ ਖੋਲਿ ਚਲੀ ॥ ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥ ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ ॥ ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ ॥੧੨॥ ਲਾਹਾ ਨਾਮੁ ਰਤਨੁ ਜਪਿ ਸਾਰੁ ॥ ਲਬੁ ਲੋਭੁ ਬੁਰਾ ਅਹੰਕਾਰੁ ॥ ਲਾੜੀ ਚਾੜੀ ਲਾਇਤਬਾਰੁ ॥ ਮਨਮੁਖੁ ਅੰਧਾ ਮੁਗਧੁ ਗਵਾਰੁ ॥ ਲਾਹੇ ਕਾਰਣਿ ਆਇਆ ਜਗਿ ॥ ਹੋਇ ਮਜੂਰੁ ਗਇਆ ਠਗਾਇ ਠਗਿ ॥ ਲਾਹਾ ਨਾਮੁ ਪੂੰਜੀ ਵੇਸਾਹੁ ॥ ਨਾਨਕ ਸਚੀ ਪਤਿ ਸਚਾ ਪਾਤਿਸਾਹੁ ॥੧੩॥ ਆਇ ਵਿਗੂਤਾ ਜਗੁ ਜਮ ਪੰਥੁ ॥ ਆਈ ਨ ਮੇਟਣ ਕੋ ਸਮਰਥੁ ॥ ਆਥਿ ਸੈਲ ਨੀਚ ਘਰਿ ਹੋਇ ॥ ਆਥਿ ਦੇਖਿ ਨਿਵੈ ਜਿਸੁ ਦੋਇ ॥ ਆਥਿ ਹੋਇ ਤਾ ਮੁਗਧੁ ਸਿਆਨਾ ॥ ਭਗਤਿ ਬਿਹੂਨਾ ਜਗੁ ਬਉਰਾਨਾ ॥ ਸਭ ਮਹਿ ਵਰਤੈ ਏਕੋ ਸੋਇ ॥ ਜਿਸਨੋ ਕਿਰਪਾ ਕਰੇ ਤਿਸੁ ਪਰਗਟੁ ਹੋਇ ॥੧੪॥ ਜੁਗਿ ਜੁਗਿ ਥਾਪਿ ਸਦਾ ਨਿਰਵੈਰੁ ॥ ਜਨਮਿ ਮਰਣਿ ਨਹੀ ਧੰਧਾ ਧੈਰੁ ॥ ਜੋ ਦੀਸੈ ਸੋ ਆਪੇ ਆਪਿ ॥ ਆਪਿ ਉਪਾਇ ਆਪੇ ਘਟ ਥਾਪਿ ॥ ਆਪਿ ਅਗੋਚਰੁ ਧੰਧੈ ਲੋਈ ॥ ਜੋਗ ਜੁਗਤਿ ਜਗਜੀਵਨੁ ਸੋਈ ॥ ਕਰਿ ਆਚਾਰੁ ਸਚੁ ਸੁਖੁ ਹੋਈ ॥ ਨਾਮ ਵਿਹੂਣਾ ਮੁਕਤਿ ਕਿਵ

ਹੋਈ ॥੧੫॥ ਵਿਣੁ ਨਾਵੈ ਵੇਰੋਧੁ ਸਰੀਰ ॥ ਕਿਉ ਨ ਮਿਲਹਿ ਕਾਟਹਿ ਮਨ ਪੀਰ ॥ ਵਾਟ ਵਟਾਊ ਆਵੈ ਜਾਇ ॥ ਕਿਆ ਲੇ ਆਇਆ ਕਿਆ ਪਲੈ ਪਾਇ ॥ ਵਿਣੁ ਨਾਵੈ ਤੋਟਾ ਸਭ ਥਾਇ ॥ ਲਾਹਾ ਮਿਲੈ ਜਾ ਦੇਇ ਬੁਝਾਇ ॥ ਵਣਜੁ ਵਾਪਾਰੁ ਵਣਜੈ ਵਾਪਾਰੀ ॥ ਵਿਣੁ ਨਾਵੈ ਕੈਸੀ ਪਤਿ ਸਾਰੀ ॥੧੬॥ ਗੁਣ ਵੀਚਾਰੇ ਗਿਆਨੀ ਸੋਇ ॥ ਗੁਣ ਮਹਿ ਗਿਆਨੁ ਪਰਾਪਤਿ ਹੋਇ ॥ ਗੁਣਦਾਤਾ ਵਿਰਲਾ ਸੰਸਾਰਿ ॥ ਸਾਚੀ ਕਰਣੀ ਗੁਰ ਵੀਚਾਰਿ ॥ ਅਗਮ ਅਗੋਚਰੁ ਕੀਮਤਿ ਨਹੀ ਪਾਇ ॥ ਤਾ ਮਿਲੀਐ ਜਾ ਲਏ ਮਿਲਾਇ ॥ ਗੁਣਵੰਤੀ ਗੁਣ ਸਾਰੇ ਨੀਤ ॥ ਨਾਨਕ ਗੁਰਮਤਿ ਮਿਲੀਐ ਮੀਤ ॥੧੭॥ ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥ ਕਸਿ ਕਸਵਟੀ ਸਹੈ ਸੁ ਤਾਉ ॥ ਨਦਰਿ ਸਰਾਫ ਵੰਨੀ ਸਚੜਾਉ ॥ ਜਗਤੁ ਪਸੂ ਅਹੰ ਕਾਲੁ ਕਸਾਈ ॥ ਕਰਿ ਕਰਤੈ ਕਰਣੀ ਕਰਿ ਪਾਈ ॥ ਜਿਨਿ ਕੀਤੀ ਤਿਨਿ ਕੀਮਤਿ ਪਾਈ ॥ ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ ॥੧੮॥ ਖੋਜਤ ਖੋਜਤ ਅੰਮ੍ਰਿਤੁ ਪੀਆ ॥ ਖਿਮਾ ਗਹੀ ਮਨੁ ਸਤਗੁਰਿ ਦੀਆ ॥ ਖਰਾ ਖਰਾ ਆਖੈ ਸਭੁ ਕੋਇ ॥ ਖਰਾ ਰਤਨੁ ਜੁਗ ਚਾਰੇ ਹੋਇ ॥ ਖਾਤ ਪੀਅੰਤ ਮੂਏ ਨਹੀ ਜਾਨਿਆ ॥ ਖਿਨ ਮਹਿ ਮੂਏ ਜਾ ਸਬਦੁ ਪਛਾਨਿਆ ॥ ਅਸਥਿਰੁ ਚੀਤੁ ਮਰਨਿ ਮਨੁ ਮਾਨਿਆ ॥ ਗੁਰ ਕਿਰਪਾ ਤੇ ਨਾਮੁ ਪਛਾਨਿਆ ॥੧੯॥ ਗਗਨ ਗੰਭੀਰੁ ਗਗਨੰਤਰਿ ਵਾਸੁ ॥ ਗੁਣ ਗਾਵੈ ਸੁਖ ਸਹਜਿ ਨਿਵਾਸੁ ॥ ਗਇਆ ਨ ਆਵੈ ਆਇ ਨ ਜਾਇ ॥ ਗੁਰਪਰਸਾਦਿ ਰਹੈ ਲਿਵ ਲਾਇ ॥ ਗਗਨੁ ਅਗੰਮੁ ਅਨਾਥੁ ਅਜੋਨੀ ॥ ਅਸਥਿਰੁ ਚੀਤੁ ਸਮਾਧਿ ਸਗੋਨੀ ॥ ਹਰਿ ਨਾਮੁ ਚੇਤਿ ਫਿਰਿ ਪਵਹਿ ਨ ਜੂਨੀ ॥ ਗੁਰਮਤਿ ਸਾਰੁ ਹੋਰ ਨਾਮ ਬਿਹੂਨੀ ॥੨੦॥ ਘਰ ਦਰ ਫਿਰਿ ਥਾਕੀ

ਬਹੁਤੇਰੇ ॥ ਜਾਤਿ ਅਸੰਖ ਅੰਤ ਨਹੀ ਮੇਰੇ ॥ ਕੇਤੇ ਮਾਤ ਪਿਤਾ ਸੁਤ ਧੀਆ ॥ ਕੇਤੇ ਗੁਰ ਚੇਲੇ ਫੁਨਿ ਹੂਆ ॥ ਕਾਚੇ ਗੁਰ ਤੇ ਮੁਕਤਿ ਨ ਹੂਆ ॥ ਕੇਤੀ ਨਾਰਿ ਵਰੁ ਏਕੁ ਸਮਾਲਿ ॥ ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ ॥ ਦਹ ਦਿਸ ਢੂਢਿ ਘਰੈ ਮਹਿ ਪਾਇਆ ॥ ਮੇਲੁ ਭਇਆ ਸਤਿਗੁਰੂ ਮਿਲਾਇਆ ॥੨੧॥ਗੁਰਮੁਖਿ ਗਾਵੈ ਗੁਰਮੁਖਿ ਬੋਲੈ ॥ ਗੁਰਮੁਖਿ ਤੋਲਿ ਤੁੋਲਾਵੈ ਤੋਲੈ ॥ ਗੁਰਮੁਖਿ ਆਵੈ ਜਾਇ ਨਿਸੰਗੁ ॥ ਪਰਹਰਿ ਮੈਲੁ ਜਲਾਇ ਕਲੰਕੁ ॥ ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਮਜਨੁ ਚਜੁ ਅਚਾਰੁ ॥ ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥ ਨਾਨਕ ਗੁਰਮੁਖਿ ਪਾਵੈ ਪਾਰੁ ॥੨੨॥ਚੰਚਲੁ ਚੀਤੁ ਨ ਰਹਈ ਠਾਇ ॥ ਚੋਰੀ ਮਿਰਗੁ ਅੰਗੂਰੀ ਖਾਇ ॥ ਚਰਨ ਕਮਲ ਉਰ ਧਾਰੇ ਚੀਤ ॥ ਚਿਰੁ ਜੀਵਨੁ ਚੇਤਨੁ ਨਿਤ ਨੀਤ ॥ ਚਿੰਤਤ ਹੀ ਦੀਸੈ ਸਭੁ ਕੋਇ ॥ ਚੇਤਹਿ ਏਕੁ ਤਹੀ ਸੁਖੁ ਹੋਇ ॥ ਚਿਤਿ ਵਸੈ ਰਾਚੈ ਹਰਿ ਨਾਇ ॥ ਮੁਕਤਿ ਭਇਆ ਪਤਿ ਸਿਉ ਘਰਿ ਜਾਇ ॥੨੩॥ਛੀਜੈ ਦੇਹ ਖੁਲੈ ਇਕ ਗੰਢਿ ॥ ਛੇਆਨਿਤ ਦੇਖਹੁ ਜਗਿ ਹੰਢਿ ॥ ਧੂਪ ਛਾਵ ਜੇ ਸਮ ਕਰਿ ਜਾਣੈ ॥ ਬੰਧਨ ਕਾਟਿ ਮੁਕਤਿ ਘਰਿ ਆਣੈ ॥ ਛਾਇਆ ਛੂਛੀ ਜਗਤੁ ਭੁਲਾਨਾ ॥ ਲਿਖਿਆ ਕਿਰਤੁ ਧੁਰੇ ਪਰਵਾਨਾ ॥ ਛੀਜੈ ਜੋਬਨੁ ਜਰੂਆ ਸਿਰਿ ਕਾਲੁ ॥ ਕਾਇਆ ਛੀਜੈ ਭਈ ਸਿਬਾਲੁ ॥੨੪॥ਜਾਪੈ ਆਪਿ ਪ੍ਰਭੂ ਤਿਹੁ ਲੋਇ ॥ ਜੁਗਿ ਜੁਗਿ ਦਾਤਾ ਅਵਰੁ ਨ ਕੋਇ ॥ ਜਿਉ ਭਾਵੈ ਤਿਉ ਰਾਖਹਿ ਰਾਖੁ ॥ ਜਸੁ ਜਾਚਉ ਦੇਵੈ ਪਤਿ ਸਾਖੁ ॥ ਜਾਗਤੁ ਜਾਗਿ ਰਹਾ ਤੁਧੁ ਭਾਵਾ ॥ ਜਾ ਤੂ ਮੇਲਹਿ ਤਾ ਤੁਝੈ ਸਮਾਵਾ ॥ ਜੈ ਜੈ ਕਾਰੁ ਜਪਉ ਜਗਦੀਸ ॥ ਗੁਰਮਤਿ ਮਿਲੀਐ ਬੀਸ ਇਕੀਸ ॥੨੫॥ਝਖਿ ਬੋਲਣੁ ਕਿਆ ਜਗ ਸਿਉ ਵਾਦੁ ॥ ਝੂਰਿ ਮਰੈ ਦੇਖੈ ਪਰਮਾਦੁ ॥ ਜਨਮਿ

ਮੂਏ ਨਹੀ ਜੀਵਣ ਆਸਾ ॥ ਆਇ ਚਲੇ ਭਏ ਆਸ ਨਿਰਾਸਾ ॥ ਝੁਰਿ ਝੁਰਿ ਝਖਿ ਮਾਟੀ ਰਲਿ ਜਾਇ ॥ ਕਾਲੁ ਨ ਚਾਂਪੈ ਹਰਿ ਗੁਣ ਗਾਇ ॥ ਪਾਈ ਨਵ ਨਿਧਿ ਹਰਿ ਕੈ ਨਾਇ ॥ ਆਪੇ ਦੇਵੈ ਸਹਜਿ ਸੁਭਾਇ ॥੨੬॥ ਞਿਆਨੋ ਬੋਲੈ ਆਪੇ ਬੂਝੈ ॥ ਆਪੇ ਸਮਝੈ ਆਪੇ ਸੂਝੈ ॥ ਗੁਰ ਕਾ ਕਹਿਆ ਅੰਕਿ ਸਮਾਵੈ ॥ ਨਿਰਮਲ ਸੂਚੇ ਸਾਚੋ ਭਾਵੈ ॥ ਗੁਰੁ ਸਾਗਰੁ ਰਤਨੀ ਨਹੀ ਤੋਟ ॥ ਲਾਲ ਪਦਾਰਥ ਸਾਚੁ ਅਖੋਟ ॥ ਗੁਰਿ ਕਹਿਆ ਸਾ ਕਾਰ ਕਮਾਵਹੁ ॥ ਗੁਰ ਕੀ ਕਰਣੀ ਕਾਹੇ ਧਾਵਹੁ ॥ ਨਾਨਕ ਗੁਰਮਤਿ ਸਾਚਿ ਸਮਾਵਹੁ ॥੨੭॥ ਟੂਟੈ ਨੇਹੁ ਕਿ ਬੋਲਹਿ ਸਹੀ ॥ ਟੂਟੈ ਬਾਹ ਦੁਹੂ ਦਿਸ ਗਹੀ ॥ ਟੂਟਿ ਪਰੀਤਿ ਗਈ ਬੁਰ ਬੋਲਿ ॥ ਦੁਰਮਤਿ ਪਰਹਰਿ ਛਾਡੀ ਢੋਲਿ ॥ ਟੂਟੈ ਗੰਠਿ ਪੜੈ ਵੀਚਾਰ ॥ ਗੁਰ ਸਬਦੀ ਘਰਿ ਕਾਰਜੁ ਸਾਰਿ ॥ ਲਾਹਾ ਸਾਚੁ ਨ ਆਵੈ ਤੋਟਾ ॥ ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ ॥੨੮॥ ਠਾਕਹੁ ਮਨੂਆ ਰਾਖਹੁ ਠਾਇ ॥ ਠਹਕਿ ਮੁਈ ਅਵਗੁਣਿ ਪਛੁਤਾਇ ॥ ਠਾਕੁਰੁ ਏਕੁ ਸਬਾਈ ਨਾਰਿ ॥ ਬਹੁਤੇ ਵੇਸ ਕਰੇ ਕੂੜਿਆਰਿ ॥ ਪਰ ਘਰਿ ਜਾਤੀ ਠਾਕਿ ਰਹਾਈ ॥ ਮਹਲਿ ਬੁਲਾਈ ਠਾਕ ਨ ਪਾਈ ॥ ਸਬਦਿ ਸਵਾਰੀ ਸਾਚਿ ਪਿਆਰੀ ॥ ਸਾਈ ਸੋੁਹਾਗਣਿ ਠਾਕੁਰਿ ਧਾਰੀ ॥੨੯॥ ਡੋਲਤ ਡੋਲਤ ਹੇ ਸਖੀ ਫਾਟੇ ਚੀਰ ਸੀਗਾਰ ॥ ਡਾਹਪਣਿ ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ ॥ ਡਰਪਿ ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ ॥ ਡਰੁ ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ ॥ ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ ॥ ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ॥ ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ॥ ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ ॥੩੦॥ ਢੰਢੋਲਤ ਢੂਢਤ

ਹਉ ਫਿਰੀ ਢਹਿ ਢਹਿ ਪਵਨਿ ਕਰਾਰਿ ॥ ਭਾਰੇ ਢਹਤੇ ਢਹਿ ਪਏ ਹਉਲੇ ਨਿਕਸੇ ਪਾਰਿ ॥ ਅਮਰ ਅਜਾਚੀ ਹਰਿ ਮਿਲੇ ਤਿਨ ਕੈ ਹਉ ਬਲਿ ਜਾਉ ॥ ਤਿਨ ਕੀ ਧੂੜਿ ਅਘੁਲੀਐ ਸੰਗਤਿ ਮੇਲਿ ਮਿਲਾਉ ॥ ਮਨੁ ਦੀਆ ਗੁਰਿ ਆਪਣੈ ਪਾਇਆ ਨਿਰਮਲ ਨਾਉ ॥ ਜਿਨਿ ਨਾਮੁ ਦੀਆ ਤਿਸੁ ਸੇਵਸਾ ਤਿਸੁ ਬਲਿਹਾਰੈ ਜਾਉ ॥ ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ ॥ ਗੁਰਪਰਸਾਦੀ ਤਿਸੁ ਸੰਮ੍ਲਾ ਤਾ ਤਨਿ ਦੂਖੁ ਨ ਹੋਇ ॥੩੧॥ਣਾ ਕੋ ਮੇਰਾ ਕਿਸੁ ਗਹੀ ਣਾ ਕੋ ਹੋਆ ਨ ਹੋਗੁ ॥ ਆਵਣਿ ਜਾਣਿ ਵਿਗੁਚੀਐ ਦੁਬਿਧਾ ਵਿਆਪੈ ਰੋਗੁ ॥ ਣਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ ॥ ਵਿਣੁ ਨਾਵੈ ਕਿਉ ਛੂਟੀਐ ਜਾਇ ਰਸਾਤਲਿ ਅੰਤਿ ॥ ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ ॥ ਅਗਿਆਨੀ ਮਤਿ ਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ ॥ ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ ॥ ਵਿਛੁੜਿਆ ਮੇਲੈ ਪ੍ਰਭੂ ਨਾਨਕ ਕਰਿ ਸੰਜੋਗ ॥੩੨॥ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ ॥ ਤਤੁ ਚੁਗਹਿ ਮਿਲਿ ਏਕ ਸੇ ਤਿਨ ਕਉ ਫਾਸ ਨ ਰੰਚ ॥ ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ ॥ ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ॥ ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ ॥ ਆਪਿ ਛਡਾਏ ਛੂਟੀਐ ਵਡਾ ਆਪਿ ਧਣੀ ॥ ਗੁਰਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ ॥ ਅਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥੩੩॥ਥਰ ਥਰ ਕੰਪੈ ਜੀਅੜਾ ਥਾਨ ਵਿਹੂਣਾ ਹੋਇ ॥ ਥਾਨਿ ਮਾਨਿ ਸਚੁ ਏਕੁ ਹੈ ਕਾਜੁ ਨ ਫੀਟੈ ਕੋਇ ॥ ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ ॥ ਸੁਰਿ ਨਰ ਨਾਥਹ ਨਾਥੁ ਤੂ ਨਿਧਾਰਾ ਆਧਾਰੁ ॥ ਸਰਬੇ ਥਾਨ ਥਨੰਤਰੀ ਤੂ ਦਾਤਾ ਦਾਤਾਰੁ ॥

ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ ॥ ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ ॥ ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ ॥੩੪॥ਦਇਆ ਦਾਨੁ ਦਇਆਲੁ ਤੂ ਕਰਿ ਕਰਿ ਦੇਖਣਹਾਰੁ ॥ ਦਇਆ ਕਰਹਿ ਪ੍ਰਭ ਮੇਲਿ ਲੈਹਿ ਖਿਨ ਮਹਿ ਢਾਹਿ ਉਸਾਰਿ ॥ ਦਾਨਾ ਤੂ ਬੀਨਾ ਤੁਹੀ ਦਾਨਾ ਕੈ ਸਿਰਿ ਦਾਨੁ ॥ ਦਾਲਦ ਭੰਜਨ ਦੁਖ ਦਲਣ ਗੁਰਮੁਖਿ ਗਿਆਨੁ ਧਿਆਨੁ ॥੩੫॥ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ ॥ ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ ॥ ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ ॥ ਮਨੁ ਦੀਜੈ ਸਿਰੁ ਸਉਪੀਐ ਭੀ ਕਰਤੇ ਕੀ ਟੇਕ ॥ ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨੰਦੁ ॥ ਦੁਰਜਨ ਤੇ ਸਾਜਨ ਭਏ ਭੇਟੇ ਗੁਰ ਗੋਵਿੰਦ ॥ ਬਨੁ ਬਨੁ ਫਿਰਤੀ ਢੂਢਤੀ ਬਸਤੁ ਰਹੀ ਘਰਿ ਬਾਰਿ ॥ ਸਤਿਗੁਰਿ ਮੇਲੀ ਮਿਲਿ ਰਹੀ ਜਨਮ ਮਰਣ ਦੁਖੁ ਨਿਵਾਰਿ ॥੩੬॥ਨਾ ਨਾ ਕਰਤ ਨ ਛੂਟੀਐ ਵਿਣੁ ਗੁਣ ਜਮ ਪੁਰਿ ਜਾਹਿ ॥ ਨਾ ਤਿਸੁ ਏਹੁ ਨ ਓਹੁ ਹੈ ਅਵਗੁਣਿ ਫਿਰਿ ਪਛੁਤਾਹਿ ॥ ਨਾ ਤਿਸੁ ਗਿਆਨੁ ਨ ਧਿਆਨੁ ਹੈ ਨਾ ਤਿਸੁ ਧਰਮੁ ਧਿਆਨੁ ॥ ਵਿਣੁ ਨਾਵੈ ਨਿਰਭਉ ਕਹਾ ਕਿਆ ਜਾਣਾ ਅਭਿਮਾਨੁ ॥ ਥਾਕਿ ਰਹੀ ਕਿਵ ਅਪੜਾ ਹਾਥ ਨਹੀ ਨਾ ਪਾਰੁ ॥ ਨਾ ਸਾਜਨ ਸੇ ਰੰਗੁਲੇ ਕਿਸੁ ਪਹਿ ਕਰੀ ਪੁਕਾਰ ॥ ਨਾਨਕ ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣਹਾਰੁ ॥ ਜਿਨਿ ਵਿਛੋੜੀ ਸੋ ਮੇਲਸੀ ਗੁਰ ਕੈ ਹੇਤਿ ਅਪਾਰਿ ॥੩੭॥ਪਾਪੁ ਬੁਰਾ ਪਾਪੀ ਕਉ ਪਿਆਰਾ ॥ ਪਾਪਿ ਲਦੇ ਪਾਪੇ ਪਾਸਾਰਾ ॥ ਪਰਹਰਿ ਪਾਪੁ ਪਛਾਣੈ ਆਪੁ ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥ ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ ॥ ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈ

ਕਾਲੁ ॥ ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ ॥ ਵਿਣੁ ਨਾਵੈ ਕਿਉ ਛੂਟੀਐ ਪਾਪੇ ਪਚਹਿ ਪਚਾਹਿ ॥੩੮॥ ਫਿਰਿ ਫਿਰਿ ਫਾਹੀ ਫਾਸੈ ਕਊਆ ॥ ਫਿਰਿ ਪਛੁਤਾਨਾ ਅਬ ਕਿਆ ਹੂਆ ॥ ਫਾਥਾ ਚੋਗ ਚੁਗੈ ਨਹੀ ਬੂਝੈ ॥ ਸਤਗੁਰੁ ਮਿਲੈ ਤ ਆਖੀ ਸੂਝੈ ॥ ਜਿਉ ਮਛੁਲੀ ਫਾਥੀ ਜਮ ਜਾਲਿ ॥ ਵਿਣੁ ਗੁਰ ਦਾਤੇ ਮੁਕਤਿ ਨ ਭਾਲਿ ॥ ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ ॥ ਇਕ ਰੰਗਿ ਰਚੈ ਰਹੈ ਲਿਵ ਲਾਇ ॥ ਇਵ ਛੂਟੈ ਫਿਰਿ ਫਾਸ ਨ ਪਾਇ ॥੩੯॥ ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ ॥ ਬੀਰ ਚਲੇ ਘਰਿ ਆਪਣੈ ਬਹਿਣ ਬਿਰਹਿ ਜਲਿ ਜਾਇ ॥ ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ ॥ ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ ॥ ਬਿਰਲੋ ਗਿਆਨੀ ਬੂਝਣਉ ਸਤਿਗੁਰੁ ਸਾਚਿ ਮਿਲੇਇ ॥ ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥ ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥ ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥੪੦॥ ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ ॥ ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ ॥ ਭਰਮਿ ਭੁਲਾਨੇ ਭਏ ਦਿਵਾਨੇ ਵਿਣੁ ਭਾਗਾ ਕਿਆ ਪਾਈਐ ॥ ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ ਖਿੰਚੈ ਤਿਨ ਜਾਈਐ ॥ ਹਰਿ ਗੁਣ ਗਾਇ ਸਦਾ ਰੰਗਿ ਰਾਤੇ ਬਹੁੜਿ ਨ ਪਛੋਤਾਈਐ ॥ ਭਭੈ ਭਾਲਹਿ ਗੁਰਮੁਖਿ ਬੂਝਹਿ ਤਾ ਨਿਜ ਘਰਿ ਵਾਸਾ ਪਾਈਐ ॥ ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ ॥ ਗੁਰਪਰਸਾਦੀ ਆਪੋ ਚੀਨ੍ਹੈ ਜੀਵਤਿਆ ਇਵ ਮਰੀਐ ॥੪੧॥ ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ ॥ ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ ॥ ਮਨੁ ਝੂਠਾ ਜਮਿ ਜੋਹਿਆ ਅਵਗੁਣ

ਚਲਹਿ ਨਾਲਿ ॥ ਮਨ ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ ॥ ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ ॥ ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀ ਬਾਣੁ ॥ ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ ॥ ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ ॥੪੨॥ਜੋ ਆਵਹਿ ਸੇ ਜਾਹਿ ਫੁਨਿ ਆਇ ਗਏ ਪਛੁਤਾਹਿ ॥ ਲਖ ਚਉਰਾਸੀਹ ਮੇਦਨੀ ਘਟੈ ਨ ਵਧੈ ਉਤਾਹਿ ॥ ਸੇ ਜਨ ਉਬਰੇ ਜਿਨ ਹਰਿ ਭਾਇਆ ॥ ਧੰਧਾ ਮੁਆ ਵਿਗੂਤੀ ਮਾਇਆ ॥ ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ ॥ ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ ॥ ਅਸਥਿਰੁ ਕਰਤਾ ਤੂ ਧਣੀ ਤਿਸ ਹੀ ਕੀ ਮੈ ਓਟ ॥ ਗੁਣ ਕੀ ਮਾਰੀ ਹਉ ਮੁਈ ਸਬਦਿ ਰਤੀ ਮਨਿ ਚੋਟ ॥੪੩॥ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥ ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥ ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ ॥ ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ ਜਾਹ ॥ ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ ॥ ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ ॥ ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ ॥ ਵਿਣੁ ਸਤਗੁਰ ਗੁਣ ਨ ਜਾਪਨੀ ਜਿਚਰੁ ਸਬਦਿ ਨ ਕਰੇ ਬੀਚਾਰੁ ॥੪੪॥ਲਸਕਰੀਆ ਘਰ ਸੰਮ੍ਲੇ ਆਏ ਵਜਹੁ ਲਿਖਾਇ ॥ ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ ॥ ਲਬੁ ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ ॥ ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰਿ ॥ ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ ॥ ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ ॥ ਪ੍ਰੀਤਮ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥ ਆਪਿ ਕਰੇ ਕਿਸੁ ਆਖੀਐ ਅਵਰੁ

ਨ ਕੋਇ ਕਰੇਇ ॥੪੫॥ ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ ॥ ਨਰਕ ਨਿਵਾਰਣੁ ਨਰਹ ਨਰੁ ਸਾਚਉ ਸਾਚੈ ਨਾਇ ॥ ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ ਕਰਉ ਬੀਚਾਰੁ ॥ ਲਾਲ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰੁ ॥ ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ ॥ ਨਾਨਕ ਪ੍ਰੀਤਮ ਰਸਿ ਮਿਲੇ ਲਾਹਾ ਲੈ ਪਰਥਾਇ ॥ ਰਚਨਾ ਰਾਚਿ ਜਿਨਿ ਰਚੀ ਜਿਨਿ ਸਿਰਿਆ ਆਕਾਰੁ ॥ ਗੁਰਮੁਖਿ ਬੇਅੰਤੁ ਧਿਆਈਐ ਅੰਤੁ ਨ ਪਾਰਾਵਾਰੁ ॥੪੬॥ ੜਾੜੈ ਰੂੜਾ ਹਰਿ ਜੀਉ ਸੋਈ ॥ ਤਿਸੁ ਬਿਨੁ ਰਾਜਾ ਅਵਰੁ ਨ ਕੋਈ ॥ ੜਾੜੈ ਗਾਰੁੜੁ ਤੁਮ ਸੁਣਹੁ ਹਰਿ ਵਸੈ ਮਨ ਮਾਹਿ ॥ ਗੁਰਪਰਸਾਦੀ ਹਰਿ ਪਾਈਐ ਮਤੁ ਕੋ ਭਰਮਿ ਭੁਲਾਹਿ ॥ ਸੋ ਸਾਹੁ ਸਾਚਾ ਜਿਸੁ ਹਰਿ ਧਨੁ ਰਾਸਿ ॥ ਗੁਰਮੁਖਿ ਪੂਰਾ ਤਿਸੁ ਸਾਬਾਸਿ ॥ ਰੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ ॥ ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ ॥੪੭॥ ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰੁ ॥ ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰੁ ॥ ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ ॥ ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ ॥ ਸਾਜਨੁ ਮੀਤੁ ਸੁਜਾਣੁ ਤੂ ਤੂ ਸਰਵਰੁ ਤੂ ਹੰਸੁ ॥ ਸਾਚਉ ਠਾਕੁਰੁ ਮਨਿ ਵਸੈ ਹਉ ਬਲਿਹਾਰੀ ਤਿਸੁ ॥ ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ ॥ ਬਿਖਿਆ ਅੰਮ੍ਰਿਤੁ ਏਕੁ ਹੈ ਬੂਝੈ ਪੁਰਖੁ ਸੁਜਾਣੁ ॥੪੮॥ ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ ॥ ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ ॥ ਖਸਮੁ ਪਛਾਣੈ ਆਪਣਾ ਖੂਲੈ ਬੰਧੁ ਨ ਪਾਇ ॥ ਸਬਦਿ ਮਹਲੀ ਖਰਾ ਤੂ ਖਿਮਾ ਸਚੁ ਸੁਖ ਭਾਇ ॥ ਖਰਚੁ ਖਰਾ ਧਨੁ ਧਿਆਨੁ ਤੂ ਆਪੇ ਵਸਹਿ ਸਰੀਰਿ ॥ ਮਨਿ ਤਨਿ

ਮੁਖਿ ਜਾਪੈ ਸਦਾ ਗੁਣ ਅੰਤਰਿ ਮਨਿ ਧੀਰ ॥ ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ ॥ ਜੰਤ ਉਪਾਇ ਵਿਚਿ ਪਾਇਅਨੁ ਕਰਤਾ ਅਲਗੁ ਅਪਾਰੁ ॥੪੯॥ ਸ੍ਰਿਸਟੇ ਭੇਉ ਨ ਜਾਣੈ ਕੋਇ ॥ ਸ੍ਰਿਸਟਾ ਕਰੈ ਸੁ ਨਿਹਚਉ ਹੋਇ ॥ ਸੰਪੈ ਕਉ ਈਸਰੁ ਧਿਆਈਐ ॥ ਸੰਪੈ ਪੁਰਬਿ ਲਿਖੇ ਕੀ ਪਾਈਐ ॥ ਸੰਪੈ ਕਾਰਣਿ ਚਾਕਰ ਚੋਰ ॥ ਸੰਪੈ ਸਾਥਿ ਨ ਚਾਲੈ ਹੋਰ ॥ ਬਿਨੁ ਸਾਚੇ ਨਹੀ ਦਰਗਹ ਮਾਨੁ ॥ ਹਰਿ ਰਸੁ ਪੀਵੈ ਛੁਟੈ ਨਿਦਾਨਿ ॥੫੦॥ ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ ॥ ਹਉ ਹਉ ਕਰਤੀ ਮੈ ਮੁਈ ਸਬਦਿ ਰਵੈ ਮਨਿ ਗਿਆਨੁ ॥ ਹਾਰ ਡੋਰ ਕੰਕਨ ਘਣੇ ਕਰਿ ਥਾਕੀ ਸੀਗਾਰੁ ॥ ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ॥ ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ ॥ ਹਰਿ ਬਿਨੁ ਕਿਨਿ ਸੁਖੁ ਪਾਇਆ ਦੇਖਹੁ ਮਨਿ ਬੀਚਾਰਿ ॥ ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ ॥ ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮੁ ਅਧਾਰੁ ॥੫੧॥ ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥ ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ ॥ ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ॥ ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ ॥ ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ ॥ ਮਨਮੁਖ ਭੂਲੇ ਪਚਿ ਮੁਏ ਉਬਰੇ ਗੁਰ ਬੀਚਾਰਿ ॥ ਜਿ ਪੁਰਖੁ ਨਦਰਿ ਨ ਆਵਈ ਤਿਸ ਕਾ ਕਿਆ ਕਰਿ ਕਹਿਆ ਜਾਇ ॥ ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ ॥੫੨॥ ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥ ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ ॥ ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ ॥

ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ ॥੫੩॥ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥ ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥ ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥ ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥੧॥

(੯੨੯-੩੮)

# ॥ ਰਾਮ ਕਵਚ ॥

*ਗੌਂਡ ਮਹਲਾ ੫ ॥*

ਜਾ ਕਉ ਰਾਖੈ ਰਾਖਣਹਾਰੁ ॥ ਤਿਸ ਕਾ ਅੰਗੁ ਕਰੇ ਨਿਰੰਕਾਰੁ ॥੧॥ ਰਹਾਉ ॥
ਮਾਤ ਗਰਭ ਮਹਿ ਅਗਨਿ ਨ ਜੋਹੈ ॥ ਕਾਮੁ ਕ੍ਰੋਧੁ ਲੋਭੁ ਮੋਹੁ ਨ ਪੋਹੈ ॥
ਸਾਧਸੰਗਿ ਜਪੈ ਨਿਰੰਕਾਰੁ ॥ ਨਿੰਦਕ ਕੈ ਮੁਹਿ ਲਾਗੈ ਛਾਰੁ ॥੧॥
ਰਾਮ ਕਵਚੁ ਦਾਸ ਕਾ ਸੰਨਾਹੁ ॥ ਦੂਤ ਦੁਸਟ ਤਿਸੁ ਪੋਹਤ ਨਾਹਿ ॥
ਜੋ ਜੋ ਗਰਬੁ ਕਰੇ ਸੋ ਜਾਇ ॥ ਗਰੀਬ ਦਾਸ ਕੀ ਪ੍ਰਭੁ ਸਰਣਾਇ ॥੨॥
ਜੋ ਜੋ ਸਰਣਿ ਪਇਆ ਹਰਿ ਰਾਇ ॥ ਸੋ ਦਾਸੁ ਰਖਿਆ ਅਪਣੈ ਕੰਠਿ ਲਾਇ ॥
ਜੇ ਕੋ ਬਹੁਤੁ ਕਰੇ ਅਹੰਕਾਰੁ ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥੩॥
ਹੈ ਭੀ ਸਾਚਾ ਹੋਵਣਹਾਰੁ ॥ ਸਦਾ ਸਦਾ ਜਾਈ ਬਲਿਹਾਰ ॥
ਅਪਣੇ ਦਾਸ ਰਖੇ ਕਿਰਪਾ ਧਾਰਿ ॥ ਨਾਨਕ ਕੇ ਪ੍ਰਭ ਪ੍ਰਾਣ ਅਧਾਰ ॥੪॥੧੯॥੨੦॥

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ॥

*ਸ੍ਰੀ ਭਵਾਨੀ ਜੀ ਸਹਾਇ॥*

*ਸ੍ਰੀ ਮਾਯਾ ਲਛਮੀ ਜੀ ਸਹਾਇ॥*

# ਉਸਤਤਿ ਸ੍ਰੀ ਮਾਯਾ ਲਛਮੀ ਜੀ ਕੀ॥

*ਸ੍ਰੀ ਮੁਖਿਵਾਕਜ ਪਾਤਿਸ਼ਾਹੀ ੧੦॥*

*ਦੋਹਿਰਾ॥*

ਛਾਯਾ ਰੂਪੀ ਹੋਇ ਕੈ ਬਿਚਰਤ ਸ੍ਰੀ ਗੋਪਾਲ ॥ ਆਪਹਿ ਲਛਮੀ ਬਪੁ ਧਰੇ ਜੀਉ ਜੰਤੁ ਪ੍ਰਤਿਪਾਲ॥੧॥

*ਚੌਪਈ॥*

ਸ੍ਰੀ ਮਾਯਾ ਮੁਖਿ ਕਰੋ ਉਚਾਰ ॥ ਦਰਿਦ੍ਰ ਸਾਗਰ ਤੇ ਲੇਹੁ ਉਬਾਰਿ॥੧॥ ਰਹਾਉ॥

*ਦੋਹਿਰਾ॥*

ਆਦਿ ਭਵਾਨੀ ਈਸੁਰੀ ਮਾਯਾ ਜਾ ਕੋ ਨਾਮ॥ ਇਨ ਬਿਨ ਸਰੈ ਨ ਏਕ ਛਿਨ ਪੂਰਨ ਹੋਤ ਨ ਕਾਮ॥੨॥ ਸੁਖਦਾਇਕ ਮੰਗਲ ਕਰਨ ਪ੍ਰਤਿਪਾਲੇ ਬਹੁ ਭਾਂਤਿ॥ ਸੁਬੁਧਿ ਦੈਨ ਜੈ ਜੈ ਕਰਨਿਮਾਯਾ ਸ੍ਰੀ ਜਗਮਾਤਿ॥੩॥

*ਬਿਸਨੁਪਦ ਸਾਰੰਗ ਛਪਯ॥*

ਜਗਬੰਦਨਿ ਜਗਨਾਥ ਜਗਤਪਾਲਕ ਹਰਿ ਅੰਬੈ॥ ਪ੍ਰਜਾਨਾਥ ਜਗਨਾਥ ਸੇਵਕ ਰੱਛਕਜਗਦੰਬੈ॥ ਜਗਤਾਰਨਿ ਭਯ ਹਰਨਿ ਪ੍ਰਜਾਪਤਿ ਆਦਿ ਭਵਾਨੀ॥ ਮਾਯਾ ਕੋ ਬਪੁ ਧਾਰਿ ਜਗਤ ਮਹਿ ਅਲਖ ਲਖਾਨੀ॥ ਅਪਦ ਬਿਨਾਸਨਿ ਸੁਖਕਰਨ ਦਾਸ ਰੱਛਕ ਹਰਿ ਮਾਯਾ॥ ਤੀਨ ਲੋਕ ਸਭਿ ਬਸਿ ਕਰਨਿ ਅਮਿਤਿ ਗਤਿ ਪ੍ਰਗਟ ਸੁਭਾਯਾ ॥੪॥

*ਦੋਹਿਰਾ॥*

ਤੁਮ ਬਿਨੁ ਸਰੇ ਨ ਏਕ ਛਿਨਕਾਰਜ ਹੋਤ ਨ ਸਿੱਧਿ ॥ ਜਿਨ ਕੋ ਤੁਮ ਕਿਰਪਾ ਕਰੀ ਤਿਨ ਕੇ ਗ੍ਰਿਹ ਨਵਨਿੱਧਿ॥੫॥ ਅਘਹਾ ਦਰਿਦ੍ਰ ਨਿਵਾਰਨੀ ਭਵਹਾ ਜਾ ਕੋ ਨਾਮ॥ਸ਼ਤ੍ਰੁਘਾਤਨੀ ਅਮਿਤਿਗਤਿ ਮਿਤ੍ਰਪਾਲ ਸੁਖਧਾਮ॥੬॥ ਮਨ ਬਾਂਛਤਿ ਫਲ ਦੇਤ ਹਰਿ ਭਗਤ ਆਪੁਨੋ ਜਾਨੁ॥ ਸੁਜਸਿ ਦੇਤਿ ਮੰਗਲ ਕਰਨ ਸਭ ਕੋਕਰੇ ਕਲਜਾਨ॥੭॥ ਦੀਨਬੰਧੁ ਜਗ ਤਾਰਨੀ ਮਾਯਾ ਬਪੁ ਹਰਿ ਰਾਇ॥ ਜ੍ਵਾਲ ਬਿਸਾਲ ਮੁਖ ਤੇ ਜ੍ਵਲਿਤ ਸੰਕਟ ਕਰੋ ਸਹਾਇ॥੮॥ ਮਹਿ ਪਾਲਿਨਜਗ ਮੰਡਨੀ ਖਲ ਖੰਡਨਿ ਜਗਮਾਤ॥ ਅਚਲ ਸ੍ਵਰੂਪ ਅਨੂ ਪਗਤਿ ਮਾਯਾ ਸ੍ਰੀ ਜਗਨਾਥ॥੯॥ ਦਾਸ ਨਿਵਾਜਨ ਭਗਤ ਹਿਤੁ ਸਿਖਜਨ ਕੇਪ੍ਰਤਿਪਾਲ॥ ਮੁਕਤ ਦੈਨ ਰੱਛਜਾ ਕਰਨ ਮਾਯਾ ਸ੍ਰੀ ਗੋਪਾਲ॥੧੦॥ ਦਾਨ ਦੇਨ ਬਹੁ

ਜਗਤ ਕੋ ਪ੍ਰਤਿਪਾਲੇ ਬਹੁ ਭਾਂਤਿ॥ ਕਾਲਰਛ ਜਗ ਪਾਲਨੀਬਿਧਨਾ ਸ੍ਰੀ ਪ੍ਰਭੁ ਨਾਥ॥੧੧॥ ਦਯਾ ਕਰਨ ਕਿਲਬਿਖ ਹਰਨ ਮਾਯਾ ਅਛਲ ਸਰੂਪ॥ ਬਜਾਧਿ ਹਰਨ ਸੰਕਟ ਦਰਨ ਖਲ ਖੰਡਨ ਜਗ ਭੂਪ॥੧੨॥ਭਗਤ ਦਾਯਨੀ ਦਾਸ ਹਿਤੁ ਰੱਛ ਕਰਨ ਸਭ ਜਾਨ॥ ਦੀਨ ਨਿਵਾਜਨ ਭਯ ਹਰਨ ਕਰੁਨਾ ਨਿਧਿ ਭਗਵਾਨ॥੧੩॥ ਸਿਧਿ ਕਰਨ ਮੰਗਲ ਸਭਨਬਜਾਪਕ ਸਕਲ ਸੰਸਾਰ॥ ਚੌਰਾਸੀ ਜੋਇਨ ਕਟਤਿ ਸਿਮ੍ਰਿਤਿ ਸ੍ਰੀ ਸੁ ਮੁਰਾਰਿ॥੧੪॥

*ਸੋਰਠਾ॥*

ਧਨ ਦਾਯਕ ਦ੍ਰਬਜ ਦੇਨ ਪ੍ਰਜਾ ਪਾਲਨੀ ਪ੍ਰਜਾਪਤਿ॥ਕੁਮਤਿਨਾਸ ਮਤਿਦੇਨ ਅਮਿਤ ਤੇਜ ਅਮਿਤੋਜ ਗਤਿ॥੧੫॥

*ਬਿਸਨੁਪਦ ਸਾਰੰਗ ਛਪਯ ਛੰਦ॥*

ਨਵਲਨਾਥ ਨਿਰਬਾਨ ਸੁਬੁਧਿ ਦਾਇਕ ਮੰਗਲਕਰ॥ ਕਾਲ ਬਿਨਾਸਨ ਰਹਿਤ ਕਾਲ ਸੁਤ ਦਾਇਕ ਨਰ ਹਰਿ॥ ਕਰੁਨਾਨਿਧਿ ਕ੍ਰਿਪਾਲੁ ਕਲਪਬ੍ਰਿਛ ਜਾ ਕੀ ਛਾਯਾ॥ ਸੁ ਨਾਥ ਨਿਰੰਜਨ ਨਰ ਹਰੀਸਭ ਜਗਤ ਸਹਾਯਾ॥ ਮਾਯਾ ਬਪੁ ਜਗ ਮਾਹਿ ਦੁਖ ਹਰਤਾ ਸਭ ਜਗਤ ਕੀ॥ ਜਿਸੁ ਸੁਨਿਯਤ ਦੁਖ ਜਾਂਹਿ ਜਸੁ ਪੂਰਨ ਹਰਿ ਲੱਛਮੀ॥੧੬॥

*ਦੋਹਿਰਾ॥*

ਨਰਕ ਨਿਵਾਰਨ ਜਗਤ ਗੁਰ ਮੋਹਨ ਸਕਲ ਸੰਸਾਰ॥ ਰਿਜਕ ਦੇਨ ਸਭ ਜਗਤ ਕੋ ਜਸ ਪੂਰਨ ਭੰਡਾਰ॥੧੭॥

*ਛਪਯ ਛੰਦ॥*

ਅਘ ਕੰਦਨਭਵਹਰਨ ਜੋਗ ਜ੍ਵਾਲਾ ਛਤ੍ਰੀ ਬ੍ਰਿਤ॥ ਧਰਮ ਧੁਜਾ ਫਰਹਰਤ ਧਰਮ ਮੂਰਤਿ ਧਰਮਾਕ੍ਰਿਤਿ॥ ਅਸੀਪਾਨ ਅਸਿਕੇਤੁ ਖੜਗਧੁਜ ਧਰਮ ਧਨੁਰਧਰ॥ਅਕਾਲ ਮੂਰਤਿ ਅਨੁਭਉ ਪ੍ਰਕਾਸ ਅਮਿਤੋਜ ਅਟਲ ਬਰ॥ ਨਿਹਕਲੰਕ ਨਿਰਬਾਨ ਅਬਿਚਲ ਸ੍ਵਰੂਪ ਅਨੁਭਵ ਜੁਗਤ॥ ਨਿਰਾਕਾਰ ਨਿਰਬਜਾਧਿਮਦਨਮੂਰਤਿ ਬਿਦਜਾ ਸੁ ਪਤਿ॥੧੮॥

*ਛਪਯ ਛੰਦ॥*

ਨਵਤਨ ਨਵਲ ਕਿਸੋਰ ਅਮਰਗਤਿ ਜਾ ਕੀ ਬਾਨੀ॥ ਅਤਿ ਸੁੰਦਰਿ ਛਬਿ ਧਰੇ ਪ੍ਰਜਾਪਤਿਜ੍ਵਾਲਾ ਰਾਨੀ॥ ਧਰਮ ਸਿੰਧੁ ਕਲਜਾਨ ਸੁਧਾ ਗਤਿ ਮਾਯਾ ਕਰਨੀ॥ ਏਕ ਦ੍ਰਿਸਟਿ ਭਵ ਤਰਤਿ ਜਾਸ ਗਤਿ ਊਨਵ ਤਰਨੀ॥ ਕਲਾ ਧਾਰਿ ਸਭਮਧਜ ਰਾਜਤ ਗਾਜਤ ਕੇਹਰਿ ਸਮ॥ ਨੂਪਰ ਚਰਨ ਅਪਾਰ ਧੁਨਿ੍ ਸੁਨਿਅਤ ਭਾਜੈ ਸੁ ਜਮ ॥੧੯॥

*ਦੋਹਾ ਸੋਰਠਾ॥*

ਸਭ ਕਿਛੁ ਤੁਮਰੇ ਹਾਥ ਜਿਸ ਦੇਵੇ ਸੋ ਪਾਵਹੀ ॥ ਸ੍ਰੀ ਨਾਥਾਂ ਕੇ ਨਾਥ ਮਾਯਾ ਚਰਨ ਧਜਾਵਹੀ॥੨੦॥ ਦਯਾ ਰੂਪ ਭਗਵੰਤ ਦਰਿਦ੍ਰ ਨਿਵਾਰਨ ਸੁਖ ਕਰਨ॥ ਮੰਗਲ ਰੂਪ ਅਨੰਤ ਅਪਦ ਬਿਨਾਸਨ ਜੈ ਕਰਨ॥ ੨੧॥ ਲੋਕ ਚਤੁਰਦਸ ਨਾਥ ਰਮਾ ਰਾਵ ਸਭ ਜਗਤ ਕੀ॥ ਦੀਨਾ ਨਾਥ ਅਨਾਥ ਮਯਾ ਕਰੋ ਇਸ ਪਤਿਤ ਕੀ॥੨੨॥ ਮੈ ਧਰ ਓਟ ਨ ਅਉਰ ਢਹਿ ਪਏ ਦ੍ਵਾਰ ਮਾਯਾ ਹਰੀ॥ ਦੂਸਰ ਨਾਹੀ ਠਉਰ ਕਿਸ ਕੋ ਜਾਚੋ ਨਰਹਰੀ॥੨੩॥ ਹਰਹੁ ਦੀਨ ਅਪਦਾ ਹਰੀ ਮਿਹਰ

ਉਪਾਵਹੁ ਦੁਖ ਹਰੋ॥ ਮਯਾ ਕਰੋ ਇਸ ਪਤਿਤ ਪਰ ਮੰਗਲ ਕਰ ਅਪਦਾ ਹਰੋ॥੨੪॥ ਦਰਿਦ੍ਰ ਸਾਗਰ ਮਹਿ ਡੂਬਤੇ ਹੇ ਮਾਯਾ ਜਗ ਤਾਤ॥ ਤੁੱਛ ਬਾਤ ਤੁਮ ਨਿਕਟਿ ਹੈ ਗਹਿ ਭੁਜ ਲਿਹੁ ਰਘੁਨਾਥ॥੨੫॥ ਕਰਮ ਹੀਨ ਮਤ ਹੀਨ ਹੌਂ ਅਲਪ ਬੁਧਿ ਮਤਿ ਥੋਰ॥ ਮਹਾ ਪਤਿਤ ਦੁਖੀਆ ਅਧਿਕ ਚਿਤਵਉ ਅਪਨੀ ਓਰ॥੨੬॥ ਮਿਹਰ ਨਜ਼ਰ ਕੀ ਫਜ਼ਲ ਸੇ ਚਿਤਵਹੁ ਦੀਨ ਦਯਾਲ॥ ਮੀਨ ਤਪਤ ਜਲ ਦੇਹੁ ਹਰਿ ਕਰੁਨਾਨਿਧਿ ਗੋਪਾਲ॥੨੭॥ ਕ੍ਰਿਪਾ ਸਿੰਧੁ ਸੰਕਟ ਹਰਨ ਕਲਪ ਬ੍ਰਿਛ ਜਿਹ ਛਾਹ॥ ਸਿਧਿ ਰੂਪ ਅਨਹਦ ਸ਼ਬਦ ਜਿਹ ਸਮ ਦੂਸਰ ਨਾਹ॥੨੮॥

*ਚਾਰਨੀ ਦੋਹਰਾ॥*

ਸ੍ਰੀ ਮਾਯਾ ਜਗ ਮੋਹਨੀ ਨਿਹਕਲੰਕ ਜਿਹ ਰੂਪ॥ ਤੀਨ ਲੋਕ ਬੰਦਤ ਚਰਨ ਬ੍ਰਹਮਾ ਬਿਸਨੁ ਅਨੂਪ॥੨੯॥

*ਬਿਸਨੁਪਦ ਸਾਰੰਗ ਛਪਯ॥*

ਸੇਸ ਸਹਸ ਫਨਿ ਰਟਤ ਤਦਜਪਿ ਤੁਮ ਅੰਤੁ ਨ ਪਾਵਤ॥ ਨੇਤ ਨੇਤ ਸਭ ਕਹਿਤ ਬੇਦ ਸੁਰ ਨਰ ਮੁਨਿ ਧਯਾਵਤ॥ ਚਿਤ ਚਿੰਤਾ ਨਰ ਹਰਤ ਮਾਯ ਇਛਯਾ ਪੂਰਨ ਜਗਿ॥ ਕਲਿਮਲ ਅਘ ਸਭਿ ਹਰਤ ਮੁੱਖ ਮੰਡਲ ਨਵਤਨ ਛਬਿ॥ ਕਵਲ ਨਯਨ ਸੁ ਨ੍ਰਿਪਣ ਨ੍ਰਿਪਤਿ ਕਟ ਕੇਹਰਿ ਮ੍ਰਿਗ ਲੋਚਨੀ॥ ਕਦਲਿ ਸੁ ਜੰਘੁ ਆਜਾਨੁ ਬਾਹੁ ਪ੍ਰਜਾਪਾਲ ਦੁਖ ਮੋਚਨੀ॥੩੦॥

*ਬਡਾ ਦੋਹਰਾ॥*

ਹੈ ਚਤੁਰ ਬਾਹੁ ਅਸ਼ਟਾਕਰੀ ਨਾਰਸਿੰਗ ਜਹ ਕੇ ਭੇਸ॥ ਪ੍ਰਹਿਲਾਦ ਉਬਾਰਜੋ ਦੁਖ ਹਰਜੋ ਹਰਨਾਖਸ ਹਰਜੋ ਨਰੇਸ॥੩੧॥

*ਇੰਦ੍ਰ ਦੋਹਰਾ॥*

ਮੁਕਤਿ ਦੇਨ ਮੰਗਲਕਰਨ ਛੇਮ ਕਰਨ ਹਰਿ ਰਾਇ॥ ਸ੍ਰੁਤਿ ਬਚਨੀ ਸ੍ਰੁਤਿ ਕਰਨ ਹਰਿ ਸਭ ਕੋ ਕਰੋ ਸਹਾਇ॥੩੨॥

*ਬਿਸਨੁਪਦ ਗਉਰੀ॥*

ਛੇਮ ਕਰਨ ਇਛ ਪੂਜਨ ਅਮਰ ਧਨ ਬ੍ਰਿਤ ਮਹੀਧਰ ॥ ਰੱਛ ਕਰਨ ਭਯ ਹਰਨ ਸਦਾ ਜੈ ਧਰਮ ਧਨੁਰਧਰ॥ ਮਾਯਾ ਨਾਮ ਅਪਾਰ ਜਗਤ ਮਹਿ ਪ੍ਰਗਟ ਭਵਾਨੀ॥ ਸੰਕਟ ਦਰਿਦ੍ਰ ਅਪਦਾ ਪੀਰ ਹਰਨ ਤ੍ਰੈਲੋਕ ਪਛਾਨੀ॥੩੩॥ ਦੀਨਾਨਾਥ ਸਨਾਥ ਸਭਨ ਪ੍ਰਤਿਪਾਲ ਕਰੱਯਾ॥ ਜਗਬੰਦਨ ਭਯ ਹਰਨ ਮਾਯ ਦੁਧ ਪੂਤ ਦਿਵੱਯਾ॥ ਮਨਿ ਬਾਂਛਤ ਫਲ ਦੇਤ ਬਿਰਦ ਕੀ ਲਾਜ ਰਖੱਯਾ॥ ਦੀਨਨ ਕੀ ਪ੍ਰਤਿਪਾਲ ਧਰਮ ਬ੍ਰਿਤ ਅਪਦ ਮਿਟੱਯਾ॥੩੪॥

*ਇੰਦ੍ਰ ਸੋਰਠਾ॥*

ਮਾਯਾ ਅਛਲ ਅਪਾਰ ਮੋਛ ਕਰਨ ਸੰਕਟ ਹਰਨ॥ ਬਿਧਨਾ ਸਕਲ ਸੰਸਾਰ ਰਿਜਕ ਦੇਨ ਇਛਜਾ ਪੂਜਨ॥੩੫॥

*ਰਸਾਲ ਦੋਹਰਾ॥*

ਸੁਖਦ ਦੇਨ ਅਨਹਦ ਕਰਨ ਜੈ ਜੈ ਮੰਗਲ ਰੂਪ॥ ਅਬਿਨਾਸੀ ਅਬਿਚਲ ਸਦਾ ਬਿਧਨਾ ਬ੍ਰਹਮ ਸਰੂਪ॥ ੩੬॥ ਦ੍ਰਬਜ ਉਪਾਵਨ ਕੇ ਨਮਿੱਤ ਸਿਮਰੋ ਸ੍ਰੀ ਜਗਮਾਇ॥ ਆਦਿ ਅੰਤ ਰਛਜਾ ਕਰਨ ਸਭ ਕੋ ਕਰੋ ਸਹਾਇ॥੩੭॥ ਅਗਮ ਰੂਪ ਮਾਯਾ ਹਰੀ ਪਰਮ ਸਿਧਿ ਕੀ ਖਾਨਿ॥ ਕੁਮਤਿ ਬਿਨਾਸਨਿ ਜੈ ਕਰਨ ਦਾਤਾ ਸਗਲ ਜਹਾਨਿ॥੩੮॥ ਦੂਖ ਨਿਵਾਰਨਿ ਅਘ ਹਰਨਿ ਦੀਨ ਦਯਾਲ ਕ੍ਰਿਪਾਲ॥ ਸਰਨਿ ਪਰੇ ਕੀ ਰਾਖਤੀ ਦਾਤਾ ਸਗਲ ਗੁਪਾਲ॥੩੯॥ ਸ੍ਰੀ ਨਾਰਾਇਣ ਜਗਤ ਪਿਤ ਭਵਖੰਡਨ ਜਗਮਾਤਿ॥ ਸ੍ਰਿਸ੍ਰਿ ਉਪਾਵਨ ਜਗ ਕਰਨ ਪ੍ਰਤਿਪਾਲੇ ਦਿਨ ਰਾਤਿ॥੪੦॥ ਕਿਰਤਾਰਥ ਮੰਗਲ ਕਰਨ ਕਰੁਨਾ ਨਿਧਿ ਕਰਤਾਰ॥ ਕਾਲ ਰੱਛ ਤਾਰਨ ਪ੍ਰਭੂ ਮਾਯਾ ਰੂਪ ਮੁਰਾਰਿ॥੪੧॥

*ਮਧੁਰ ਧੁਨਿ ਛੰਦ ਦੋਹਰਾ॥*

ਬਿਧਨਾ ਸਕਲ ਸੰਸਾਰ ਕੀ ਸਿਰਜਾ ਧਰਨਿ ਅਕਾਸ॥ ਚੰਦ ਸੂਰਜ ਦੁਇ ਦੀਵੜੈ ਕੀਨੇ ਬਿਬਿਧਿ ਪ੍ਰਕਾਸ ॥੪੨॥ ਬ੍ਰਹਮਾ ਬਿਸਨੁ ਉਪਾਇ ਕੈ ਕੀਨੀ ਸਕਤਿ ਪਸਾਰ ॥ ਕੋਟਿ ਤੇਤੀਸਾ ਸੁਰ ਭਏ ਨਾਲੇ ਇੰਦ੍ਰ ਭੂਆਰ॥੪੩॥ ਸੁਰ ਨਰ ਮੁਨਿ ਗੰਧ੍ਰਬ ਰਚੇ ਜਖ ਕਿੰਨਰ ਗਨ ਪ੍ਰੇਤ ॥ ਅਸੁਰ ਪ੍ਰਬਲ ਦਾਨੋ ਬਿਕਟ ਰਾਹੁ ਨਿਛਤ੍ਰ ਗ੍ਰਿਹ ਹੇਤ॥੪੪॥

*ਛਪਯ ਛੰਦ॥*

ਸਪਤ ਸਿੰਧੁ ਸਪਤ ਦੀਪ ਖੰਡ ਨਵ ਖੰਡ ਬਨਾਯੋ॥ ਜਲ ਥਲ ਪਰਬਤ ਕਨਕ ਮੇਰੁ ਹਿਮ ਭੂਮਿ ਰਚਾਯੋ॥ ਪਸੁ ਪੰਛੀ ਜਲ ਜੀਵ ਅਨਲ ਗਗਨੰਤਰਿ ਕੀਨਾ॥ ਅੰਡਜ ਜੇਰਜ ਸੇਤਜ ਉਤਭੁਜ ਪ੍ਰਗਟ

ਸੁ ਕੀਨਾ॥ ਨਰਕ ਸੁਰਗ ਚਹੁੰ ਜੁਗ ਬਨੇ ਰਾਤ੍ਰਿ ਦਿਨਸੁ ਪਲ ਮਾਸ॥ ਪਵਨ ਪਾਨੀ ਬੈਸੰਤਰੋ ਠਾਕੁਰ ਚੇਰੋ ਦਾਸ॥੪੫॥

*ਦੋਹਰਾ॥*

ਦੁਖ ਸੁਖ ਦੁਇ ਕਪਰੇ ਬਨੇ ਮਾਨੁਖ ਕਾ ਬਿਵਹਾਰ॥ ਧਰਮ ਪਾਪ ਸਾਖੀ ਦੋਊ ਬਿਧਨਾ ਠਟਜੋ ਅਪਾਰ॥੪੬॥

*ਕਨਕ ਦੋਹਰਾ॥*

ਜਾਤ ਜਾਤ ਰਚਨਾ ਭਈ ਸਭ ਮਹਿ ਆਪ ਖਿਲੰਤ॥ਨੀਚ ਊਚ ਮਹਿ ਅਪ ਹਰਿ ਬਿਰਲਾ ਕੋਇ ਬੂਝੰਤ॥੪੭॥ ਰਾਵ ਰੰਕ ਪ੍ਰਜਾ ਭਈ ਗ੍ਰਾਮ ਨਗਰ ਸਭ ਦੇਸ॥ ਭੂਪ ਛਤ੍ਰਪਤਿ ਤੇਜਬਰ ਸੂਰੇ ਜੋਧਨਰੇਸ॥੪੮॥ ਖਤ੍ਰੀ ਬ੍ਰਹਮਨ ਸੂਦ ਵੈਸ ਚਾਰ ਵਰਨ ਕੀ ਖਾਨ॥ ਮਾਯਾ ਸੁਪਨ ਸੁਖੋਪਤੀ ਪੁਨਜ ਦਾਨ ਇਸਨਾਨ॥੪੯॥ ਬਲੀ ਤਪੀ ਜੋਗੀ ਕਿਯੇਜਟਾ ਜੂਟ ਨਖਧਾਰ॥ ਗ੍ਰਹੀ ਜਤੀ ਜਾਪੀ ਹੁਏ ਨਾਨਾ ਬਿਧਿ ਬੈਪਾਰ॥੫੦॥ ਸੁਰ ਨਰ ਮੁਨਿ ਦੇਵੀ ਬਨੇ ਆਪ ਬਨੇ ਅਵਤਾਰ॥ ਰਤਨ ਲਾਲ ਹੀਰਾਮੁਕਤ ਕੰਚਨ ਰੂਪ ਸੁਧਾਰ॥੫੧॥ ਸਭ ਮਹਿ ਤੁਹੀਂ ਨਿਰੰਜਨਾ ਊਨੀ ਠਉਰ ਨ ਕੋਇ॥ ਘਟਿ ਘਟਿ ਮਹਿ ਬਿਚਰੇ ਪ੍ਰਭੂ ਨ ਕੋਇ ਹੁਆ ਨਹੋਇ॥੧॥ ਰਹਾਉ॥ ਚਾਰ ਬੇਦ ਖਟ ਅਸਟ ਦਸ ਬਿਧਨਾ ਰਚਿ ਬਿਸਥਾਰ॥ ਤੀਨ ਲੋਕ ਰਚਨਾ ਭਈ ਕਰਤਾ ਸਿਰਜਨਹਾਰ॥੫੨॥ ਤੁਮ ਬਿਨ ਸਰੇਨ ਏਕ ਛਿਨ ਤੁਮ ਸਭ ਜੀਅਨ ਪ੍ਰਾਨ॥ ਤੁਮ ਕਰਤਾ ਸਭਿ ਜਗਤ ਕੀ ਤੁਮ ਹੀ ਤੇ ਸਭਿ ਮਾਨ॥੧॥ ਰਹਾਉ॥ ਕਰਮ ਧਰਮ ਸੁਚਿ ਨੇਮ ਜਪ ਖਟਕਰਮਨ ਕੀ ਰੀਤਿ॥ ਸੰਨਜਾਸੀ ਪੁਨਿ

ਸ਼੍ਰੁਤਿ ਧੁਨਿ ਨਟ ਨਾਟਕ ਸੰਗੀਤ॥੫੩॥ ਜੰਤ੍ਰ ਮੰਤ੍ਰ ਤੰਤ੍ਰਨ ਭਈ ਥਿਤਿ ਵਾਰੁ ਰੁਤਿ ਮਾਸ॥ ਰਸ ਕਸ ਭੋਜਨਬਿੰਜਨਾ ਦੁਗਧ ਖੀਰ ਜਗਰਾਸ॥੫੪॥ ਨੇਕੀ ਬਦੀ ਖੁਸ਼ੀਆ ਘਨੀ ਜੋਗ ਭੋਗ ਕੀ ਖਾਨ॥ ਰਿਧਿ ਸਿਧਿ ਚਿੰਤਾ ਸਕਲ ਜੀਅ ਜੰਤ ਪ੍ਰਮਾਨ॥੫੫॥ਬਿਪਤਿ ਸਪਤਿ ਅਪਦਾ ਰਚੀ ਰਚਨਾ ਅਨਿਕ ਪ੍ਰਕਾਰ॥ ਬਨ ਤ੍ਰਿਨ ਪਰਬਤ ਭੂਮਿਧਰ ਉਡਗ ਨਛਤ੍ਰ ਗਨਾਰ॥੫੬॥ ਸਭ ਮਹਿ ਏਕ ਨਾਰਾਇਣਾਮਾਯਾ ਕੋ ਬਪੁ ਧਾਰ॥ ਪ੍ਰਤਿਪਾਲੇ ਬਹੁ ਜੀਅ ਜੰਤੁ ਸਭ ਕੋ ਦੇਤ ਅਹਾਰ॥੫੭॥

*ਮਾਧੋ ਦੋਹਰਾ॥*

ਫੂਲ ਫਲ ਬਿਰਖਾ ਤੁਹੀਂ ਤੁਹੀਂ ਸਭਨ ਕੀ ਸਾਰ॥ਤੁਮ ਸਭ ਕੋ ਪੈਦਾ ਕਰੋ ਤੁਮ ਹੀ ਕਰਹੁ ਸੰਘਾਰ॥੫੮॥

*ਪੰਚਾਲ ਦੋਹਰਾ॥*

ਜਬਿ ਮਾਯਾ ਹਰਿ ਬਪੁ ਧਰਜੋ ਤਬਿ ਸਭ ਹੀ ਬਿਵਹਾਰ ॥ ਗੁਪਤਿਪ੍ਰਗਟਿ ਸਭ ਘਟਿ ਬਿਖੈ ਵਰਤੇ ਰੂਪ ਅਪਾਰ॥੫੯॥ ਜੁਗਿ ਜੁਗਾਂਤਿ ਸੁੰਨ ਧੁੰਧ ਤੇ ਏਕ ਅਲਖ ਕਰਤਾਰ॥ ਗੁਪਤਿ ਪ੍ਰਗਟਿ ਸਭ ਘਟਿ ਬਿਖੈ ਵਰਤੈਰੂਪ ਅਪਾਰ॥੬੦॥ਅਨੰਦ ਦੋਹਰਾ॥ ਸਰਬਲੋਹ ਰਛਜਾ ਕਰਨ ਸੰਤਨ ਕੇ ਸੁਖ ਧਾਮ॥ ਸ੍ਰੀ ਮਾਯਾ ਜਗ ਬੰਦਨੀ ਲਛਮੀ ਜਾ ਕੋ ਨਾਮ॥੬੧॥

*ਮੰਗਲਦੋਹਰਾ॥*

ਕਰੁਨਾਕਰ ਸੁ ਕ੍ਰਿਪਾ ਕਰਹੁ ਹੌਂ ਮਤਿ ਮੰਦ ਅਭਾਗ॥ ਦੁ ਕਰ ਜੋਰ ਬਿਨਤੀ ਕਰਤਿ ਰਤੀ ਭਾਗ ਮੋਹਿ ਜਾਗ ॥੬੨॥ ਕਰਮ ਰੇਖ ਮਾਯਾਤੁਹੀਂ ਤੁਹੀਂ ਸਭਨ ਕੀ ਸਾਰ॥ ਜਬਿ ਤੁਮਰੀ ਕਿਰਪਾ ਭਈ ਜਾਗਤਿ ਭਾਗ ਲਿਲਾਰ॥੬੩॥

*ਅਨੰਦ ਦੋਹਰਾ॥*

ਅਨੰਦ ਰੂਪ ਅਨਹਦ ਸਦਾ ਅਨੁਦਿਨੁਅਨਦ ਅਨੰਦ॥ ਅਨਦ ਬਿਨੋਦ ਅਨੰਤ ਹਰਿ ਅਨਹਤ ਅਨਦ ਗੁਬਿੰਦ॥੬੪॥

*ਜਯ ਦੋਹਰਾ॥*

ਜਯਸ ਜਯਤੁ ਜਯਕਰ ਜਯੀ ਜੈ ਜੈ ਜੈ ਜਗਦੀਸ ॥ਜਵਤ ਜਮੁਨ ਜਤ ਬ੍ਰਤ ਜਗਤ ਜਗਮਗ ਜਗ ਜਹਿਈਸ॥੬੫॥

*ਪਵਿਤ੍ਰ ਦੋਹਰਾ॥*

ਪਰਮ ਪਵਿਤ੍ਰ ਪੁਨੀਤਿ ਪਤਿ ਪੀਤੰਬਰ ਪ੍ਰਤਿਨਾਮ ॥ ਪਾਪ ਪਰਨਪੂਰਨ ਪਿਤ੍ਰ ਪੀਰ ਪਰਾ ਪਰਧਾਮ॥੬੬॥

*ਧਰਮ ਸੋਰਠਾ॥*

ਧਰਮ ਧਾਰ ਧਨ ਧਾਨਜ ਧਨਜ ਧਨਜ ਧਰਨੀਧਰਾ ॥ ਧੀਰਜ ਧਰਮ ਸੁ ਧਜਾਨ ਧੁੰਧਧੂਰਿ ਧੀਰਕ ਧਰਾ॥੬੭॥

*ਮੋਹਨ ਸੋਰਠਾ॥*

ਮਨ ਮੋਹਨ ਮਿਹਰਵਾਨ ਮੰਗਲ ਮਗਨ ਮਹਾਨ ਮਤਿ ॥ ਮਾਧੋ ਮਦਨ ਮੁਰਾਰਿ ਮਧੁਸੂਦਨ ਮੋਹਕਮਹਤਿ॥੬੮॥

*ਚਿਤਾਨੰਦ ਸੋਰਠਾ॥*

ਚਿੰਤਾਮਨਿ ਚਿਰਕਾਲ ਚਿੱਤ ਚੀਰ ਚੈਤੰਨ ਚਿਤ ॥ ਚੰਚਲ ਚਪਲ ਅਚਾਲ ਦ੍ਰਿਗ ਚਕੋਰ ਪੰਕਜ ਅਚੁਤ॥੬੯॥

*ਛਤ੍ਰੀ ਸੋਰਠਾ॥*

ਛਤ੍ਰੀ ਛਿੱਤਿ ਛਿਤਾਰਿ ਛੀਰ ਛਮੋਹ ਛੇਤ੍ਰ ਛਕਤਿ॥ ਛਿਪ੍ਰ ਛੇਮ ਛੈ ਛਾਰਿ ਛਾਰ ਕਰਨ ਛੁਦ੍ਰਨ ਬਿਪਤਿ॥੭੦॥

*ਭਾਵੀਉਦੋਤ ਸੋਰਠਾ॥*

ਭਾਵੀ ਭੁਗਤ ਭੰਡਾਰ ਭੀਰ ਭੀਮ ਭੈਰਵ ਹਰਨ॥ ਭਵਹਾ ਭੂਤ ਭਵਾਨ ਭਗਤਿ ਭਾਵ ਭਵਜਲ ਤਰਨ॥੭੧॥

*ਪਾਰਸ ਸੋਰਠਾ॥*

ਪਾਰਸਿ ਪਿਤਾ ਪੁਰਾਨਪਰਮਾਨੰਦ ਪ੍ਰੀਤਮ ਪ੍ਰਭੂ॥ ਪੂਰਨ ਪੁਰਖੁ ਪੁਰਾਨ ਪਾਪ ਪੁੰਜ ਗਾਰਤ ਸਭੂ॥੭੨ ॥

*ਨਾਰਾਇਨ ਸੋਰਠਾ॥*

ਨਾਰਾਇਨ ਨਿਰੰਕਾਰ ਨਾਰਸਿੰਘ ਨਰਹਰਿਨਵਲ॥ ਨਿਰਬਿਕਾਰ ਨਿਰਹਾਰ ਨੰਦ ਨੰਦਨ ਨੇਤ੍ਰ ਕਵਲ॥੭੩॥

*ਗਿਰਧਾਰ ਦੋਹਰਾ॥*

ਗਿਰਧਾਰੀ ਗੋਬਿੰਦ ਗੁਰੂ ਗੋਵਰਧਨ ਗੋਪਾਲ॥ ਗੋਸਾਈਂ ਗੋਪੀਬਲਭ ਗੋਪਨਾਥ ਗੋਆਲ॥੭੪॥

*ਕਵਲ ਸੋਰਠਾ॥*

ਕਾਰਨ ਕਰਨ ਕਰੀਮ ਕੇਸਵ ਕਿਰਤਾਰਥਿ ਕਰਨ॥ ਕੋਮਲ ਕਮਲ ਨਵੀਨ ਕੋਟ ਕਲੰਕ ਕੰਟਕਹਰਨ॥੭੫॥

*ਖ਼ਾਲਕ ਸੋਰਠਾ॥*

ਖ਼ਾਲਕ ਖ਼ਲਕ ਖ਼ੁਦਾਇ ਖ਼ੈਰ ਖ਼ੂਬ ਖ਼ੁਸ਼ਹਾਲ ਖ਼ੁਸ਼ ॥ ਖ਼ਾਲਸ ਖ਼ਸਮ ਅਤਾਇ ਖ਼ਾਮੇ ਖ਼ੂਨ ਖ਼ਤਾ ਬਖ਼ਸ਼॥੭੬॥

*ਘਨਿਸਜਾਮ ਦੋਹਰਾ॥*

ਘਟਿ ਘਟਿ ਮੈ ਘਨਿ ਸਜਾਮ ਜੂ ਘਹਰਤ ਘਨ ਘਨਘੋਰ ॥ ਜੀਅ ਜੰਤੁ ਚਾਤ੍ਰਿਕ ਮਯੂਰ ਚਿਤਵਤ ਕੋਕਲ ਮੋਰ॥੭੭॥

*ਦਯਾਦੋਹਰਾ॥*

ਦੀਨ ਦਯਾਲੁ ਦਾਤਾ ਦਯਾ ਦੁਖ ਦਲਿਦ੍ਰ ਦਲ ਦੂੰਦ ॥ ਦ੍ਰਿਗ ਬਿਸਾਲ ਦੁਤਿ ਅਦ੍ਵਯੰ ਦਿਨਕਰ ਸਮਰ ਮੁਕੰਦ॥੭੮॥

*ਓਅੰ ਦੋਹਰਾ॥*

ਓਅੰਵਾਸਦੇਵ ਵੇਦਨ ਵਿਦਤ ਵਾਰ ਵਾਰ ਲੱਖ ਵਾਰ ॥ ਓਰ ਨਿਬਾਹ ਵੈਰੀ ਨਹੀਂ ਵੈਰ ਹਰਨ ਕਰਤਾਰ॥੭੯॥

*ਸਹੰਸਮੁਖੀ ਦੋਹਰਾ॥*

ਸ਼ਹਨਸ਼ਾਹ ਸ਼ਹਪਤਿਸਗਲ ਸੰਸਯ ਸਿਹਰ ਸਿਰਾਇ॥ ਸਜਨ ਸਾਧੁ ਸੰਸਾ ਨਹੀਂ ਸੀਤਲ ਸਤ ਸੁਖਦਾਇ॥੯੦॥

*ਇੰਦ੍ਰਗ ਦੋਹਰਾ॥*

ਈਸਰ ਈਸ ਇਮਾਨ ਇਕਇਮਨਾਇਕ ਇਮਨਾਇ॥ ਇਕ ਇਕ ਈਕਾਨ ਇਸ ਇੰਦ੍ਰ ਲਾਇੰਤਹਾਇ॥੯੧॥

*ਝੁਰਨ ਦੋਹਰਾ॥*

ਝੁਰਨ ਝੋਰ ਝੰਕਤ ਝਪਟ ਝਿਮ ਝਿਮ ਝਿਮਝੁਨਕਾਰ ॥ ਝੀਨ ਸਬਦ ਝਾਂਜਨ ਝਰਨ ਝਗਰਾ ਝੂਠ ਝਿੰਕਾਰ॥੯੨॥

*ਟੋਟਕ ਦੋਹਰਾ॥*

ਟੋਟ ਟੂਟ ਟੰਟਾ ਟਰਨ ਟੀਕਾ ਸਗਲ ਸੰਸਾਰ॥ ਟਕ ਟਕਟਕ ਨਿਰਖੌਂ ਤੁਮਹਿ ਏਕ ਟਿਕਨ ਕਰਤਾਰ॥੯੩॥ ਠੌਰ ਠੌਰ ਠਾਕੁਰ ਠਟਜੋ ਬਿਨੁ ਠਾਕੁਰ ਨਹਿੰ ਠਾਟ॥ ਠਾਕ ਠੇਕ ਸੌਂ ਦੂਰ ਯਹ ਨਹਿੰ ਬਾਗਾ ਨਹਿੰਠਾਟ॥੯੪॥

*ਨਿਡਰ ਦੋਹਰਾ॥*

ਡਾਂਗਰ ਡੀਗਰ ਹੌਂ ਅਧਿਕ ਤੁਮ ਨਿਡਰ ਡਰ ਡਾਰ॥ ਬਾਰ ਬਾਰ ਡੰਡਉਤ ਤੁਮ ਤੁਹ ਜਸ ਡੰਕ ਅਪਾਰ॥੯੫॥

*ਢੀਠ ਦੋਹਰਾ॥*

ਢੋਰ ਢੀਮ ਢਾਢੀ ਢਿਮਕ ਹੌਂ ਤਰੁ ਢਾਕ ਪਲਾਸ॥ ਢੇਰ ਢੀਠ ਢੁਲਕਤ ਫਿਰਤ ਢਹਿ ਢਹਿ ਪਰਨ ਉਦਾਸ॥੯੬॥

*ਛਪਯ॥*

ਤਰੁਨ ਤਾਪ ਤਮ ਹਰਨ ਤਾਤ ਤਜਾਗੀ ਤੀਰਥਿ ਤਤਿ॥ ਤਿਮਰ ਤਪਤ ਤਿਖ ਟਰਨ ਤੋਖ ਤਪੀਅਨ ਅੰਤਰ ਗਤਿ॥ ਜੰਤ੍ਰ ਮੰਤ੍ਰ ਮਹਿ ਆਪ ਆਪ ਤੋਸਾ ਤਕਿਯਾ ਛਿਤਿ॥ ਤਟ ਤੀਰਥਿ ਤਿਟਕਾਟ ਆਪ ਆਪੇ ਤਪਸੀ ਬ੍ਰਿਤਿ॥ ਤਾਪ ਨਿਵਾਰਨ ਤਮ ਹਰਨ ਅਘ ਨਾਸਨ ਅਮਿਤੋਜ ਗਤਿ ॥ ਤਕੀਆ ਤਾਨਨਿਤਾਨ ਮਾਨ ਦਾਇਕ ਛਤ੍ਰੀਨ ਪਤਿ॥੯੭॥

*ਥੀਰਕਤ ਦੋਹਰਾ॥*

ਥਾਨ ਥਨੰਤਰਿ ਰਮਿ ਰਹੇ ਅਸਥਿਰ ਥੀਰ ਦਯਾਲ॥ ਥਕਤ ਥਕਤ ਆਏ ਪ੍ਰਭੂਕਰਿ ਗਹਿ ਲੇਹੁ ਗੁਪਾਲ॥੯੮॥

*ਮੰਗਲ ਦੋਹਰਾ॥*

ਮੰਗਲ ਨਿਤ ਮੰਗਲ ਸਦਾ ਮੰਗਲ ਮੰਗਲ ਭੂਪ॥ ਜੈ ਮੰਗਲ ਜੈ ਮੰਗਲਾ ਸੁਭ ਮੰਗਲਆਨੂਪ॥੮੯॥ ਫਿਰਤ ਫਿਰਤ ਬਹੁ ਬਿਧਿ ਫਿਰੇ ਫੇਰੀ ਚੁੱਕੀ ਨ ਫੇਰ॥ ਫਾਹ ਫਾਸ ਫਾਸੀ ਕਟਕ ਜਿਨਹਿ ਕਹਜੋ ਇਕ ਬੇਰ॥੯੦॥

*ਬਿਸਨੁਦੋਹਰਾ॥*

ਬਿਸਨੁ ਸੁ ਬਜਾਪਿਕ ਸਰਬ ਮੈ ਬਜਾਧਿ ਹਰਨ ਬਿਖ ਜਾਲ॥ ਬਾਰ ਬਾਰ ਬੰਦਤ ਚਰਨ ਬਿਪਤਿ ਬਿਘਨ ਰਛਪਾਲ॥੯੧॥

*ਰਾਮ ਦੋਹਰਾ॥*

ਰਾਮ ਰਮਤ ਸਭ ਘਟ ਬਿਖੈ ਸਭ ਮਹਿ ਰਾਮ ਰਹੀਮ ॥ ਰਾਵ ਰੰਕ ਰਯੱਤ ਤੁਹੀਂ ਰਾਵਤ ਰਾਜ ਕਰੀਮ॥੯੨॥

*ਲਲਿਤ ਦੋਹਰਾ॥*

ਲਾਲ ਗੁਪਾਲਦਯਾਲ ਲਾਲਿ ਲਲਿਤ ਬਚਨ ਲਖ ਰੂਪ॥ ਲਲਿਤ ਰੰਗ ਲਲਿਤਾ ਲਲਾ ਲਾਲ ਖ਼ਿਆਲ ਅਨੂਪ॥੯੩॥

*ਹਰਿਆਵਲ ਦੋਹਰਾ॥*

ਹਰਿ ਹੀਰਾਹਰਿਆਵਲਾ ਹਰਿ ਹਰਿ ਕੀਨੋ ਜੰਗ॥ ਹਰਨ ਭਰਨ ਹਰਿ ਹਰਿ ਹਰੀ ਹੇਮੰਚਲ ਹਰਿ ਮੰਗ॥੯੪॥ ਙਿਆਨੀ ਙਤਨ ਬਿਹੀਨ ਙਿਆਤ ਰੂਪ ਅਨੁਭਉਸਦਾ॥ ਰਾਣਾ ਰਾਉ ਪ੍ਰਬੀਨ ਅਚਲ ਅਥਾਹ ਸਦ ਸਰਬਦਾ॥੯੫॥ ਆਦਿ ਅੰਤੁ ਜੁਗ ਜੁਗ ਅਟਲ ਸਰਬ ਸੁ ਬਜਾਪੀ ਦੇਵ॥ ਉਤਪਤਿ

ਪਰਲਯ ਕਰਨਹਾਰ ਮਾਯਾ ਅਲਖ ਅਭੇਵ ॥੯੬॥ ਜਲਿ ਥਲਿ ਮਹੀਅਲਿ ਜੀਅ ਜੰਤੁ ਨਭ ਮੰਡਲ ਪਾਤਾਲ॥ ਸ੍ਵਰਗ ਮ੍ਰਿਤੁ ਚਉਦਹ ਭਵਨ ਬਿਧਨਾ ਸ੍ਵਾਮਿਗੁਪਾਲ॥੯੭॥ ਨਾਮ ਠਾਮ ਘਟਿ ਘਟਿ ਬਿਖੈ ਸਭ ਮਹਿ ਰਮਤ ਪ੍ਰਕਾਸ॥ ਅੱਖਰ ਬਾਨੀ ਸਭ ਤੁਹੀਂ ਸਭ ਮੁਖਿ ਦੇਤਿ ਗਿਰਾਸ॥੯੮॥

*ਦੋਹਰਾ॥*

ਲਛਮੀ ਕੋ ਬਪੁ ਧਾਰ ਹਰਿ ਮਾਯਾ ਕਰਿ ਪ੍ਰਕਾਸਿ॥ ਹਰਨ ਭਰਨ ਸਭ ਜਗਤ ਕੀ ਸੰਤਨ ਕੀ ਸੁਖ ਰਾਸਿ॥੯੯॥

*ਨਰਾਜ ਛੰਦ॥*

ਅਚੱਲ ਥਾਹ ਗਮਜਕਾ ਬਿਅੰਤ ਧਜਾਨ ਧਾਰਿਯੈ॥ ਜਗਤਮਾਤ ਅੰਬਿਕਾ ਸੁ ਨਿਤਜ ਨੇਮੁ ਚਾਰਿਯੈ॥ ਅਖੰਡ ਖਜਾਲ ਖੰਡ ਕਾ ਪ੍ਰਚੰਡ ਜਾਪ ਜਾਪਿਯੈ॥ ਅਕਾਲ ਕਾਲ ਕਾਲਕਾ ਬਿਅੰਤ ਥਾਪਿ ਥਾਪਿਯੈ॥੧੦੦॥ ਜਗਤ੍ਰ ਮਾਤ ਜਾਲਪਾ ਸੁ ਨਿਤਜ ਪ੍ਰਤਿ ਗਾਇਯੈ॥ ਅਖੰਡ ਚੰਡ ਚੰਡਿਕਾ ਪ੍ਰਭਾਤਿ ਉਠ ਧਜਾਇਯੈ॥ ਸੁਅਸ਼੍ਰਬਾਹੁ ਈਸੁਰੀ ਕਲਜਾਨ ਰੂਪ ਪੇਖਿਯੈ॥ ਚਤੁਰਭੁਜਾ ਸਿੰਘਾਸਨੀ ਅਨੰਤ ਕੈ ਬਿਸੇਖਿਯੈ॥੧੦੧॥ ਜਗੱਤਮਾਤ ਲੱਛਮੀ ਚਰੰਨ ਚਿੱਤ ਲਾਇਯੈ॥ਅਨੰਤੁ ਰੂਪ ਮੰਗਲਾ ਬਿਸੇਖ ਕੈ ਮਨਾਇਯੈ॥ ਜਯੰਤ ਜੈਤੁ ਜੈਕਰੀ ਸੁਧਾਗਤੀ ਬਖਾਨਿਯੈ॥ ਕਵਲ ਨੈਨਿ ਕੇਸਰੀ ਸੁ ਜਾਪ ਮੰਤ੍ਰ ਠਾਨਿਯੈ॥੧੦੨॥ਅਮਰ ਅਟਲ ਅਗਾਧ ਬੋਧ ਦਯਾਲ ਲਾਲ ਜਾਪਿਯੈ॥ ਸੁਸ਼ੀਲ ਸਤਜ ਧਰਮ ਬ੍ਰਿਤ ਪੇਖ ਪੇਖ ਧ੍ਰਾਪਿਯੈ॥ ਅਨਾਸ ਕਾਸ ਬ੍ਰਹਮ ਕੋ ਨਮਸਕਾਰਨਿੱਤਿਯੰ॥ ਅਦਾਗ ਅਦ੍ਵਯਾਤਮਾ ਸਦੀਵ ਸਤਯ ਚਿੱਤਿਯੰ॥੧੦੩॥ ਮੁਰਾਰਿ ਮੰਗਲਾ ਹਰੀ ਬਕਤ੍ਰ ਤੇ ਉਚਾਰਿਯੈ॥ ਸੁ ਬਾਸੁਰੀ

ਬਿੰਦੇਸ੍ਵਰੀ ਸੁ ਧਜਾਇਪਾਪ ਟਾਰਿਯੈ॥ ਜਯੰਤਿ ਜ੍ਵਾਲ ਜਾਲਪਾ ਰਿਦੈ ਮਝਾਰ ਧਾਰਿਯੈ॥ ਬ ਪੁੰਜ ਪਾਪ ਕੋਟ ਕੋਟ ਧਜਾਇ ਗਾਇ ਜਾਰਿਯੈ॥੧੦੪॥ ਮੱਛ ਕੱਛ ਨਾਰਸਿੰਘਬ੍ਰਾਹ ਰੂਪ ਗਾਇਯੈ॥ ਪਰਸੁਰਾਮ ਰਾਮ ਕ੍ਰਿਸਨ ਬਾਵਨਾ ਧਜਾਇਯੈ॥ ਜਗਨਨਾਥ ਨਿਹਕਲੰਕ ਦੈਵ ਸੰਤ ਨਾਇਯੈ॥ ਅਕਾਲ ਮੂਰਤਿ ਸਤਿਨਾਮੁ ਨਾਮਿਕੋ ਰਿਝਾਇਯੈ॥੧੦੫॥ ਜਲੰ ਥਲੰ ਗਿਰੰ ਨਭੰ ਸਮਸਤ ਰੂਪ ਜਾਨਿਯੈ॥ ਸੁਕੀਟ ਹਸਤਿ ਤ੍ਰਿਣ ਮੇਰ ਬ੍ਰਹਮ ਸਤ ਮਾਨਿਯੈ ॥ ਅਨੰਤ ਨਾਮ ਬਜੰਤ ਕੇਬੈਰਾਟ ਕੋ ਪਛਾਨਿਯੈ॥ ਜਯੰ ਸਦੈਵ ਕਾਲ ਕਾ ਸੁਮੰਤ੍ਰ ਜਾਪ ਠਾਨਿਯੈ॥੧੦੬॥

*ਦੋਹਰਾ॥*

ਸਤਿ ਸਤਿ ਅਨੁਭਉ ਸਦਾ ਕਹ ਲਗ ਕਰੋ ਬਖਾਨ॥ ਸ੍ਰੀਮਾਯਾ ਜਗਤਾਰਨੀ ਰਾਖਹੁ ਲਾਜ ਨਿਦਾਨ॥੧੦੭॥

### ਅਥ ਪ੍ਰਾਰਥਨਾ ਪੰਚ ਸ਼ਲੋਕੀ

# ਸ੍ਰੀ ਸਰਬਲੋਹ ਕਵਚੰ ॥

ਸਕਲਾਨਿ ਭੂਧਰਾਨਿ ਭਵੰਤਿ ਕੱਜਲ, ਪਾਤ੍ਰੰ ਭਵੰਤਿ ਸਾਗਰਾ ॥
ਬ੍ਰਿਖਛਾਨ ਸਕਲਾਨਿ ਲੇਖਨਾ, ਉਰਬੀਯੰ ਭਵੰਤਿ ਕਾਗਰਾ ॥੧॥੨੦੮॥
ਸਾਰਸ੍ਵਤੀ ਆਦਿ ਭਵੰਤਿ ਬਕਤਾ, ਲੇਖਕੰ ਭਵੰਤਿ ਗਜਾਨਨਹ ॥
ਤਦਯਪਿ ਮਹਾਤਮ ਨ ਜਾਨੰਤਿ ਰੋਮੰ, ਤ੍ਵ ਮਿਹਮਾ ਬਿਅੰਤ ਨਾਥੰ ॥੨॥੨੦੯॥
ਬਿਧਿ ਭਵ ਸੇਸ ਨਾਰਦਾਦਿ ਸਾਰਦ ਕਥੰਤਿ ਮਹਿਮਾ ਨ ਪਾਵੰਤਿ ਪਾਰੰ॥
ਨੇਤਿ ਨੇਤਿ ਬਦੰਤਿ ਨਿਤਯੰ ਨ ਲਹੰਤਿ ਅੰਤਿ ਅਨੰਤ ਸਾਰੰ ॥੩॥੨੧੦॥
ਰਿਸ਼ਿਗਨਾ ਮੁਨਿਵਰਾਦਿ ਪੁੰਗਵ ਸ੍ਰੁਤਿ ਸਾਸਤ੍ਰਾਦਿ ਨਿਗਮੰ ਪੁਰਾਨੰ ॥
ਸ੍ਵਛੰਦ ਛੰਦ ਗਾਥਾ ਕਬਿ ਜਨਾਨਿ ਕੋਵਿਦ ਗਾਯੰਤਿ ਨਿਤਯਪ੍ਰਿਤ ਨ ਲਭੰਤਿ ਮਰਮੰ ॥੪॥੨੧੧॥
ਏਕ ਜੀਹ ਤ੍ਵ ਦਾਸ ਨਾਥੰ ਕ੍ਰਿਮ ਪਾਰੰਤੀ ਕਥੰਤਿ ਨਾਮੰ ॥

ਪਾਹ ਪਾਹ ਛਮੋ ਪਰਾਧੰ ਸਰਨਯ ਸਰਨਯ ਸਰਨਯ ਨਮਾਮੀਸੰ ॥੫॥੨੧੨॥

# ਸੂਰਜ ਕਵਚ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

*ਪਾਤਿਸਾਹੀ ੧੦ ॥*

*ਬਿਸਨੁ ਪਦ ਸਾਰੰਗ ॥*

ਪ੍ਰਿਥਮੈ ਸੂਰਜ ਨਾਮ ਬਿਜਯੂਰ ॥ ਮਹਾਤਪੀ ਬਲਵੰਤ ਧਨੁਖਦਰ ॥
ਬਰੰਬਾਰ ਨਮਾਮਿ ਅਪਾਰਾ ॥ ਦੁਤੀਏ ਨਾਮ ਆਦਿਤਜ ਉਚਾਰਾ ॥੨੩੩॥੯੯੪॥
ਬਾਰ ਬਾਰ ਬੰਦਤ ਦਿਨਨਾਥਾ ॥ ਬਿਜਯ ਦਿਵਾਕਰ ਸਮਰਥ ਗਾਥਾ ॥
ਸੰਪਤਿ ਸਗਲ ਪੁਤ੍ਰ ਫਲਦਾਇਕ ॥ ਭਯਹਾਰਨ ਜਯ ਭਾਸਕਰ ਨਾਇਕ ॥੨੩੪॥੯੯੫॥
ਸਤ੍ਰ ਮਿਤ੍ਰ ਹੋਵਤ ਤ੍ਵ ਜਪਤਿ ॥ ਹਰਿ ਹਰਿ ਕਰਤ ਕਾਲ ਕ੍ਰਿਤ ਕਾਂਪਤਿ ॥
ਸਵਿਤਾ ਨਾਮ ਪ੍ਰਚੰਡ ਪ੍ਰਗ ਬਪੁ ॥ ਜਿਹ ਸਿਮਰੇ ਬਿਤ ਬ੍ਰਿਤ ਸੁ ਜਪ ਤਪ ॥੨੩੫॥੯੯੬॥
ਕਸਜਪਿ ਕੁਲਿ ਰਵਿ ਤੇਜ ਨਿਧਾਨਾ ॥ ਸੁਖ ਪਾਵਤ ਸੇਵਤ ਸੁਰਗਯਾਨਾ ॥

ਨਿਸਦਿਨ ਜਪਤ ਭਾਸਕਰ ਜੋਊ ।। ਸੰਤਤ ਬ੍ਰਿਪ ਸਫਲ ਬਿਧ ਸੋਊ ।।੨੩੬।।੯੮੭।।
ਕਸਜਪਿ ਕੁਲਿ ਸ੍ਰੀ ਪ੍ਰਿਥ੍ਵੀ ਪਾਲਾ ।। ਬਿਜਯ ਧਾਮ ਰਣਮੰਡ ਬਿਸਾਲਾ ।।
ਭਾਨੁ ਮਹਿੰਦ੍ਰ ਸੀਲ ਜਸਵੰਤਾ ।। ਸੇਵਿਤ ਸਾਧੁ ਸਿੱਧ ਭਗਵੰਤਾ ।।੨੩੭।।੯੮੮।।
ਸਹੰਸ ਮੁਖੀ ਰਵਿ ਤੇਜ ਨਿਧਾਨਾ ।। ਮੰਗਲ ਕਰ ਦਾਇਕ ਕਲਜਾਨਾ ।।
ਦਿਨਮਣ ਪਰਮਪੁਰਖ ਪ੍ਰਧਾਨਾ ।। ਸੇਵਤ ਮੰਗਲ ਬਿਬਿਧ ਨਿਧਾਨਾ ।।੨੩੮।।੯੮੯।।
ਪ੍ਰਿਥੀ ਪਾਲ ਪ੍ਰਜਾਪਤਿ ਸੇਸੂ ।। ਰਣਿ ਮੰਡਲ ਨਿਤ ਬਿਜਯ ਮਹੇਸੂ ।।
ਸੇਵਤਿ ਜੋ ਇਕ ਚਿਤ ਦਿਵਾਕਰ ।। ਹਰਤ ਟਾਪ ਸੰਤਾਪ ਦਾਰਿਦ੍ਰ ।।੨੩੬।।੯੯੦।।
ਨਾਮ ਅਨੰਤ ਅਨੰਤ ਸ੍ਵਰੂਪਾ ।। ਦ੍ਵਦਸ ਪ੍ਰਗਟ ਪ੍ਰਚੰਡ ਅਨੂਪਾ ।।
ਨਾਮ ਠਾਮ ਘਟਿ ਘਟਿ ਕੇ ਬਾਸੀ ।। ਆਦਿ ਅਨੰਤ ਸ੍ਰਿਸਟਿ ਪ੍ਰਕਾਸੀ ।।੨੪੦।।੯੯੧।।
ਦੁਆ ਦਸ ਨਾਮ ਜਪੈ ਜੋ ਕੋਈ ।। ਧਾਰਤ ਹ੍ਰਿਦਯ ਇਕਾਗ੍ਰ ਹੋਈ ।।
ਮਨ ਬਾਛਿਤ ਸਭਿ ਫਲ ਕੋ ਲਹੈ ।। ਦੁਆ ਦਸ ਨਾਮ ਦਾਸ ਜੋ ਕਹੈ ।।੨੪੧।।੯੯੨।।

*ਬਿਸਨੁ ਪਦ ਸਾਰੰਗ ।।*

ਪੁਤ੍ਰ ਅਰਥ ਜਾਚੈ ਜੋ ਪ੍ਰਾਨੀ ॥ ਤਤ ਗ੍ਰਹ ਹੋਤ ਪੌਰ ਸੁਰਗਜਾਨੀ ॥
ਜੋ ਇਛ ਧਨ ਕੀ ਕਰਿ ਧਜਾਵਤ ॥ ਅਮਿਤ ਬਿਤ ਅਸਥਿਰ ਤਤ ਪਾਵਤ ॥੨੪੨॥੯੯੩॥
ਭੋਗ ਹੇਤੁ ਸੇਵਤ ਜੋ ਨਰਾ ॥ ਸੁਰਪੁਰ ਪਾਵਤ ਬਰਤ ਅਛਰਾ ॥
ਸਮਰ ਅਰਥ ਜੋ ਜਪਤ ਮਨੁੱਖਾ ॥ ਪਾਵਤ ਬਿਜਯ ਸੁਜਸ ਬਹੁ ਸੁਖਾ ॥੨੪੩॥੯੯੪॥
ਜੋ ਜੋ ਅਰਥ ਭਜਤ ਪ੍ਰਭੁ ਨਾਮਾ ॥ ਮਨਬਾਛਿਤ ਫਲ ਲਭਤ ਸਕਾਮਾ ॥
ਸਮਰਥਿ ਜਾਨ ਕਰਤ ਸਭਿ ਸੇਵਾ ॥ ਪ੍ਰਜਾ ਨਾਥ ਪਾਵਤ ਗੁਰਦੇਵਾ ॥੨੪੪॥੯੯੫॥
ਨਮਸਕਾਰ ਕੋਟਿਕ ਪਦ ਬੰਦਨ ॥ ਕ੍ਰਿਪਾ ਸਿੰਧ ਅਘ ਅਸੁਰ ਨਿਕੰਦਨ ॥
ਅੰਤਰਜਾਮੀ ਸਭਿ ਬਿਧ ਜਾਨਤ ॥ ਅਨਬੋਲਤ ਕੀ ਪੀਰ ਪਛਾਨਤ ॥੨੪੫॥੯੯੬॥
ਅਗਮ ਅਗੋਚਰ ਉਸਤਤਿ ਮਾਹੀ ॥ ਨਿਜ ਦਾਸਨਿ ਕੈ ਸੰਗ ਬਸਾਹੀ ॥
ਪੜੈ ਭੀਰ ਦੀਨਨ ਰਖ ਕਰਹੀ ॥ ਆਰਤਿ ਮੇਟੰ ਦੀਨ ਉਬਰਹੀ ॥੨੪੬॥੯੯੭॥
ਜਬ ਕੋਈ ਜਾਚਨ ਜਨ ਲਾਗੈ ॥ ਦੇਤ ਤਥਾਸਤ ਸਿਧ ਅਨੁਰਾਗੈ ॥
ਹ੍ਰਿਦਜ ਸੁਧ ਇਕ ਚਿਤ ਹ੍ਵੈ ਧਜਾਵੈ ॥ ਧਰਮ ਮੂਰਤਿ ਪ੍ਰਭੂ ਤਿਹ ਢਿਗ ਆਵੈ ॥੨੪੭॥੯੯੮॥

# ਖਾਲਸਾ ਮਹਿਮਾ ੧

*ਬਿਸਨੁ ਪਦ ਪੁਨਜਾਕੀ ਦੇਵ ਪਲਾਸੀ ਚਰਪਦ ਬਖਸ਼ਸ਼ ਹਜ਼ੂਰ ॥*

ਖ਼ਾਲਸਾ ਮੇਰੋ ਰੂਪ ਹੈ ਖ਼ਾਸ ॥ ਖ਼ਾਲਸੇ ਮਹਿ ਹਉ ਕਰਹੁੰ ਨਿਵਾਸ ॥
ਖ਼ਾਲਸਾ ਮੇਰੋ ਮੁਖ ਹੈ ਅੰਗਾ ॥ ਖ਼ਾਲਸੇ ਕੇ ਹੌਂ ਸਦ ਸਦ ਸੰਗਾ॥੧॥
ਖ਼ਾਲਸਾ ਮੇਰੋ ਇਸਟ ਸੁਹਿਰਦ ॥ ਖ਼ਾਲਸਾ ਮੇਰੋ ਕਹੀਯਤ ਬਿਰਦ ॥
ਖ਼ਾਲਸਾ ਮੇਰੋ ਪਛ ਰ ਪਾਦ ॥ਖ਼ਾਲਸਾ ਮੇਰੋ ਸੁਖ ਅਹਿਲਾਦ ॥੨॥
ਖ਼ਾਲਸਾ ਮੇਰੋ ਮਿਤ੍ਰ ਸਖਾਈ ॥ ਖ਼ਾਲਸਾ ਮਾਤ ਪਿਤਾ ਸੁਖਦਾਈ ॥
ਖ਼ਾਲਸਾ ਮੇਰੀ ਸ਼ੋਭਾ ਸੀਲ ॥ ਖ਼ਾਲਸਾ ਬੰਧ ਸਖਾ ਸਦ ਡੀਲ ॥੩॥
ਖ਼ਾਲਸਾ ਮੇਰੀ ਜਤਿ ਅਰ ਪਤਿ ॥ ਖ਼ਾਲਸਾ ਸੋ ਮਾ ਕੋ ਉਤਪਤਿ ॥
ਖ਼ਾਲਸਾ ਮੇਰੋ ਭਵਨ ਭੰਡਾਰਿ ॥ ਖ਼ਾਲਸੇ ਕਰ ਮੇਰੋ ਸਤਿਕਾਰਿ ॥੪॥
ਖ਼ਾਲਸਾ ਮੇਰੋ ਸ੍ਵਜਨ ਪਰਿਵਾਰੁ ॥ ਖ਼ਾਲਸਾ ਮੇਰੋ ਕਰਤ ਉਧਾਰੁ ॥

ਖ਼ਾਲਸਾ ਮੇਰੋ ਪਿੰਡ ਪ੍ਰਾਨ ॥ਖ਼ਾਲਸਾ ਮੇਰੀ ਜਾਨ ਕੀ ਜਾਨ ॥੫॥
ਮਾਨ ਮਹਤ ਮੇਰੀ ਖ਼ਾਲਸਾ ਸਹੀ ॥ ਖ਼ਾਲਸਾ ਮੇਰੋ ਸ੍ਵਾਰਥ ਕਹੀ ॥
ਖ਼ਾਲਸਾ ਮੇਰੋ ਕਰੇ ਨਿਰਵਾਹ ॥ ਖ਼ਾਲਸਾ ਮੇਰੋ ਦੇਹ ਅਰ ਸਾਹ ॥੬॥
ਖ਼ਾਲਸਾ ਮੇਰੋ ਧਰਮ ਰੁ ਕਰਮ ॥ ਖ਼ਾਲਸਾ ਮੇਰੋ ਭੇਦ ਨਿਜ ਮਰਮ ॥
ਖ਼ਾਲਸਾ ਮੇਰੋ ਸਤਿਗੁਰੁ ਪੂਰਾ ॥ਖ਼ਾਲਸਾ ਮੇਰੋ ਸ੍ਵਜਨ ਸੂਰਾ ॥੭॥
ਖ਼ਾਲਸਾ ਮੇਰੋ ਬੁਧਿ ਅਰੁ ਗਯਾਨ ॥ ਖ਼ਾਲਸਹਿ ਕਾ ਹਉਂ ਧਰਹੁੰ ਧਯਾਨ ॥
ਉਪਮ ਖ਼ਾਲਸਹਿ ਜਾਤਿ ਨ ਕਹੀ ॥ਜਿਹਵਾ ਏਕ ਪਾਰੁ ਨਹਿ ਲਹੀ ॥੮॥
ਸੇਸ਼ ਰਸਨ ਸਾਰਦ ਸੀ ਬੁਧਿ ॥ ਤਦਜਪਿ ਨ ਉਪਮਾ ਬਰਨਤ ਸੁਧਿ ॥
ਯਾ ਮਹਿ ਰੰਚ ਨ ਮਿਥਿਯਾ ਭਾਖੀ ॥ ਪਾਰਬ੍ਰਹਮ ਗੁਰੁ ਨਾਨਕ ਸਾਖੀ ॥੯॥
ਰੋਮ ਰੋਮ ਜੇ ਰਸਨਾ ਪਾਵਹੁੰ ॥ ਤਦਜਪਿ ਨ ਖ਼ਾਲਸ ਜਸਹਿ ਤਰਾਵਹੁੰ ॥
ਹੌ ਖ਼ਾਲਸਹਿ ਕਹੁ ਖ਼ਾਲਸਾ ਮੇਰੋ ॥ਓਤ ਪੋਤਿ ਸਾਗਰ ਬੂੰਦੇਰੋ ॥੧੦॥
ਖ਼ਾਲਸਾ ਕਾਲ ਪੁਰੁਖ ਕੀ ਫ਼ੌਜ ॥ ਪ੍ਰਗਟਿਓ ਖ਼ਾਲਸਾ ਪਰਮਾਤਮ ਕੀ ਮੌਜ ॥੧॥ਰਹਾਉ॥
ਜਬ ਲਗ ਖ਼ਾਲਸਾ ਰਹੇ ਨਿਆਰਾ ॥ ਤਬ ਲਗ ਤੇਜ ਕੀਉ ਮੈਂ ਸਾਰਾ ॥

ਜਬ ਇਹ ਗਹੈ ਬਿਪਰਨ ਕੀ ਰੀਤ ॥ ਮੈਂ ਨ ਕਰੋਂ ਇਨ ਕੀ ਪ੍ਰਤੀਤ ॥੪੫੮॥੯੯੦॥੩੩੦੯॥ਦਸਕ ੧॥

ਸਰਬਲੋਹ ੬੯੮

# ਖਾਲਸਾ ਮਹਿਮਾ ੨

*ਅਥ ਗ੍ਰੰਥ ਸਥਾਪਨ ਮਹਾਤਮ ਸ੍ਰੀ ਸਤਿਗੁਰੂ ਬਿਗ੍ਰਹ ਕਥਤੇਤ੍ਵ ਬਲਿਬਿਸਨੁਪਦ ਪੁੰਨਿਯਾਕੀ ॥*

ਆਪਨਪੌ ਸ੍ਰੀ ਖਾਲਸਹਿ ਸੌਪਾਂ, ਦ੍ਵਤਯਿ ਰੂਪ ਸਤਿਗੁਰੂ ਗ੍ਰੰਥਾ ॥ਬੋਲਨ ਸਤਿਗੁਰੁ ਸਬਦ–ਸੋਭਾਖਨ, ਨਾਮ ਗੋਬਿੰਦ ਕੀਰਤਨਿ ਸੰਥਾ ॥ਗੁਨਾਨੁਵਾਦ ਪੁਨਿ ਸਿਫਤਿ ਸਲਾਹਨਿ, ਊਠਤੁ ਬੈਠਤੁ ਸੈਨ ਕਰੰਥਾ ॥ਪਾਵਨ ਪੰਥ ਖਾਲਸਹਿ ਪ੍ਰਗਟਯੋ, ਚਾਰ ਵਰਨ ਆਸ਼੍ਰਮ ਸੁਭ ਪੰਥਾ ॥੧॥ਇਨ ਕੇ ਦਰਸ ਸਤਿਗੁਰੁ ਕੋ ਦਰਸਨ, ਬੋਲਨ ਗੁਰੂ ਸਬਦੁ ਗੁਰੁ ਗ੍ਰੰਥਾ ॥ਦ੍ਵਾਦਸਿ ਰੂਪ ਸਤਿਗੁਰੁ ਏ ਕਹਿਯਤਿ, ਦ੍ਵਾਦਸਿ–ਭਾਨੁ ਪ੍ਰਗਟ ਹਰਿ ਸੰਤਾ ॥ਪ੍ਰਤਯਖ ਕਲਾ ਪਾਰਬ੍ਰਹਮ ਧਣੀਛੈ, ਗ੍ਰੰਥਿ ਪੰਥ ਖਾਲਸ ਵਰਤੰਤਾ ॥ਦਾਸ ਗੋਬਿੰਦ ਫਤਹ ਸਤਿਗੁਰੂ ਕੀ, ਖਾਸ ਗ੍ਰੰਥ ਗੁਰੁ ਰੂਪ ਬਦੰਤਾ ॥੨॥ਦੁਪਦ ੧॥

*ਦਹੋਰਾ ॥*

ਨਓ ਲਖ ਐਰਾਟੀ ਮਿਲੈ, ਮਿਲੈ ਸਰਾਯਚੈ ਲਾਖ ॥ਸ੍ਵਾ ਲਾਖ ਹਾਥੀ ਮਿਲੈ, ਦੇਹੁ ਯਹੈ ਅਭਿਲਾਖ ॥ਖਾਸ ਸ੍ਵਾਰੀ ਮੁਹਿ ਚਲੈ, ਨੇਜਹ ਲਖ ਨਿਸਾਨ ॥ .ਵਾਹਿਗੁਰੂ ਕਾ ਖਾਲਸਾ, ਜੀਤਹਿ ਸਤ੍ਰ ਚੌਗਾਨ ॥ਯਹਿ ਲਾਲਚ ਗੁਣ ਤ੍ਰ ਕਹਯੋ ਦਾਸ ਗੋਬਿੰਦ ਸਮਾਜ ॥ ਫਤਿਹ ਹੋਵੈ ਸਤਿਗੁਰੂ ਕੀ, ਉਦਯ ਅਸਤ ਲੌ ਰਾਜ ॥

# ਅਥ ਸਰੂਪ ਅਨੂਮਾਨ ਕਥਤੇ ਬਸਿਨੂਪਦ ਛੰਤ ਦੀਪਕ ॥

*ਤ੍ਵ ਬਲ ॥*

ਸੀਸ ਸੁਹਾਵਨੁ ਚਕ੍ਰ ਸੀਸ ਸੁਹਾਵਨੁ ਚਕ੍ਰ ਹੇ ਅਤਿ ਉਤੰਗ ਖਗ ਬਕ੍ਰ ਹੇ ਦੀਰਘ ਭੀਮ ਕਰਾਲ ॥ਕੇਸ ਛੁਟੇ ਸਰ ਸੇਲ ਕੇਸ ਛੁਟੇ ਸਰ ਸੇਲ ਹੇਘੁੰਘਰਾਰੇ ਕਚ ਸੇਲ ਹੇ ਮੁਨਜਨੀਕ ਚਖੁ ਲਾਲ ॥ਨਾਵਕ ਪਲਕ ਅਨਯਾਰ ਨਾਵਕ ਪਲਕ ਅਨਯਾਰ ਹੇ ਤੁਪਕ ਨਾਸਿਕ ਗ਼ਾਰ ਹੇ ਸ੍ਰਵਨ ਚਰਮ ਮੁਖ ਖਾਲ ॥ਰਦਨ ਕਟਾਰਨ ਦਾੜ ਰਦਨ ਕਟਾਰਨ ਦਾੜ ਹੇ ਖੰਜਰ ਬਾਕ ਦੁਧਾਰ ਹੇ ਖੰਡਾ ਜੀਹ ਬਿਸਾਲ ॥ਹਸਤ ਤੁਫੰਗ ਨਖ ਢਾਰ ਹਸਤ ਤੁਫੰਗ ਨਖ ਢਾਰ ਹੇ ਸਾਯਕ ਅੰਗੁਲਿਯ ਫਾਰ ਹੇ ਨਖ ਸਿਖ ਬਯਾਘ੍ਰ ਖੰਕਾਲ ॥੧੬੮॥੬੬॥੨੩੯੫॥ਜੰਘ ਪਾਦ ਭੁਜਦੰਡ ਜੰਘ ਪਾਦ ਭੁਜਦੰਡ ਹੇ ਦੀਰਘ ਮੇਰੁ ਪ੍ਰਚੰਡ ਹੇ ਸ੍ਵਾਸਾ ਤਜਿਤ ਜ੍ਵਾਲ ॥ਉਦਰ ਪ੍ਰਿਸ੍ਰਿ ਗਿਰ ਕੰਦ੍ਰ ਉਦਰ ਪ੍ਰਿਸ੍ਰਿ ਗਿਰ ਕੰਦ੍ਰ ਹੇ ਬਜਰੰਗੀ ਹੇਮ ਮੰਦ੍ਰਿ ਹੇ ਕਰਦ ਤਿੱਛ ਰੋਮਾਲ ॥ਭਾਨੁ ਭਯਾਨਕ ਚੱਛੁ ਭਾਨੁ ਭਯਾਨਕ ਚੱਛੁ ਹੇ ਬਯਾਘ੍ਰਨਾਦ ਬਲ ਜੱਛ ਹੇ ਤੱਛਕ ਬਾਸੁਕਿ ਬਯਾਲ ॥ਬਿਸ੍ਵਰੂਪ ਮਹਾਕਾਲ ਬਿਸ੍ਵਰੂਪ ਮਹਾਕਾਲ ਹੇ ਪ੍ਰਗਟ ਭਏ ਗੋਪਾਲ ਹੇ ਸਰਬਲੋਹ ਮਮ ਪਾਲ ॥੧੬੯॥੬੭॥੨੩੯੬॥ਅਦਭੁਤ ਰੂਪ ਅਨੂਪ ਅਦਭੁਤ ਰੂਪ ਅਨੂਪ ਹੇ ਪ੍ਰਗਟੇ ਬਿਸ੍ਵ ਸ੍ਵਰੂਪ ਹੇ ਬਿਸ੍ਵੰਭਰ ਜਗਦੀਸ ॥ਦੁਸ੍ਟ ਦਲਨ ਖਲ ਗੰਜ ਦੁਸ੍ਟ ਦਲਨ

ਖਲ ਗੰਜ ਹੇ ਗਰਬ ਪ੍ਰਹਾਰ ਭਯ ਭੰਜ ਹੇ ਜਗਕਰਤਾ ਬਿਸ੍ਵੀਸ ॥ਮੰਗਲ ਕਰਨ ਸਦੀਵ ਮੰਗਲ ਕਰਨ ਸਦੀਵ ਹੇ ਅੰਮ੍ਰਿਤੁ ਸੁਧਾ ਸਜੀਵ ਹੇ ਪੂਰਨ ਬਿਸ੍ਵੇਬੀਸ ॥ਚਿਰੰਜੀਵ ਚਿਰਜੀਵ ਚਿਰੰਜੀਵ ਚਿਰਜੀਵ ਹੇ ਘਟ ਘਟ ਬਾਸੀ ਪੀਵ ਹੇ ਪੁਰਖੋੱਤਮ ਖਲ ਪੀਸ ॥੧੭੦॥੬੮॥੨੩੮੭॥

*ਮਲਾਰ ॥*

ਭੂਲ ਛਮੋ ਸ੍ਰੀ ਨਾਥ ਰਮਾਪਤਿ, ਹੈ ਕਰੁਨਾ ਨਿਧ ਦਾਸ ਤੁਹਾਰੋ ॥ ਅਵਗੁਨ ਕੋਟਿ ਭਰੇ ਅਪਰਾਧਿ ਅਵੱਗਜਾ ਦੋਖ ਨ ਨੈਕ ਬਿਚਾਰੋ ॥ ਜੋ ਹਮ ਪੂਤ ਕੁਪੂਤ ਸਭੀ ਬਿਧਿ ਅਵਗੁਨ ਚੂਕ ਨ ਦਾਸ ਚਿਤਾਰੋ ॥ ਬਾਹ ਗਹੇ ਕੀ ਲਾਜ ਕਰੋ ਮੁਝ ਹੇ ਭਗਵੰਤ ਦਯਾ ਕਰ ਤਾਰਹੁ ॥੨੨੬॥੮੫੬॥੧੬੧੦॥

*ਮਲਾਰ ॥*

ਜਾਨਹੁ ਜਾਨ ਸੁਜਾਨ ਸਭੀ ਬਿਧਿ ਅਰਦਾਸ ਇਹੈ ਭਵ ਤਾਪ ਨਿਵਾਰਹੁ ॥ਜਨਮ ਮਰਨ ਦੋਊ ਤ੍ਰਾਸ ਬਡੇ ਜਮਫੰਧ ਕਟੋ ਭਵ ਪਾਰ ਉਤਾਰਹੁ ॥ ਹੌਂ ਮਤਿ ਮੰਦ ਅਨਾਥ ਹੇ ਨਾਥ ਦਰਿਦ੍ਰ ਹਰੋ ਮੁਹਿ ਲੇਹੁ ਉਬਾਰਹੁ ॥ ਦਾਸ ਗੁਬਿੰਦ ਬਿਜਜ ਸਤਿਗੁਰੁ ਕੀ ਬਾਹ ਦੇ ਬਾਹ ਦੇ ਮੁਹਿ ਨਿਸਤਾਰਹੁ ॥੨੨੭॥੮੫੭॥੧੬੧੧॥

*ਮਲਾਰ ॥*

ਜੋ ਉਪਮਾ ਸ੍ਰੀ ਨਾਥ ਕੀ ਗਾਇ ਹੈਂ ਤੇ ਭਵ ਫਾਂਸਿ ਨ ਫੇਰ ਪਰੈਂਗੇ ॥ ਆਰਤਿ ਜੱਗ ਕਰੇ ਹਰਿ ਹੇਤੂ ਰਰੈ ਸ੍ਰੀ ਨਾਥ ਨਿਸ੍ਹੈ ਕੈ ਤਰੇਂਗੇ ॥ ਪੂਜਬੇ ਜੋਗ ਨ ਔਰ ਹੈ ਦੂਸਰ, ਏਕ ਗੁਪਾਲ ਗੁਪਾਲ ਕਰੇਂਗੇ ॥ ਲੋਕ ਸੁਖੀ ਪਰਲੋਕ ਖਲਾਸ ਅਕਾਲ ਅਕਾਲ ਅਕਾਲ ਕਰੇਂਗੇ ॥ ੨੨੮॥੮੫੮॥੧੬੯੨॥

# ਸ੍ਰੀ ਸਰਬਲੋਹ ਆਰਤੀ

*ਅਥ ਆਰਤੀ ਕਥਨੰ ਬਿਸਨੁਪਦ ਮਲਾਰ ਅਸ੍ਰਪਦੀ ਚੌਤੁਕੀ॥*

ਬ੍ਰਹਮ ਮਹੇਸ ਸਚੀਪਤਿ ਦੇਵਨ, ਆਰਤੀ ਕਰਤ ਬਿਧਾਨਾ॥
ਦਿਨੇਸ ਨਿਸੇਸ ਜਲੇਸ ਸਭੀ ਮਿਲਿ, ਜੱਛ ਕੁਬੇਰ ਮਹਾਨਾ॥
ਗਨੇਸ ਮੁਨੇਸ ਨਰੇਸ ਧਜਾਵਤ, ਜਮ ਜੋਰੇ ਯੁਗ ਪਾਨਾ॥
ਕਿੰਨਰ ਜੱਛ ਮ੍ਰਿਦੰਗ ਬਜਾਵਤ, ਗੰਧ੍ਰਬ ਕੀਰਤਨਿ ਗਾਨਾ॥੧॥
ਨ੍ਰਿਤਤਿ ਪਰੀ ਬਰੰਗ ਅਪਛਰ, ਦੁੰਦਭਿ ਸੰਖ ਘਹਰਾਨਾ॥
ਨਾਰਦ ਸ੍ਵਾਮਿ ਕਾਰਤਿਕਾਦਿਕ ਸਭਿ, ਆਰਤੀ ਕਰਤਿ ਸੁਜਾਨਾ॥
ਰਿਖਿ ਮੁਨਿ ਸਾਧੁ ਸੰਤ ਬ੍ਰਹਮ ਗਿਜਾਨੀ, ਪਰਮਹੰਸ ਪ੍ਰਧਾਨਾ॥
ਬ੍ਰਹਮਚਰਜਿ ਮੁਨਿਵਰ ਖਟ ਦਰਸਨੁ, ਮੰਗਲ ਹਰਖ ਨਿਧਾਨਾ॥੨॥
ਪ੍ਰਦੱਛਨ ਸੁਰ ਕਰਤ ਜੁਹਾਰੀ, ਬਲਿ ਬਲਿ ਸਦ ਕੁਰਬਾਨਾ॥
ਹੋਤ ਕੁਲਾਹਲ ਮੰਗਲ ਉਤਸਵ, ਕੀਰਤਿ ਬ੍ਰਹਮ ਗਜਾਨਾ॥
ਓਅੰ ਸੋਹੰ ਰਾਗ ਅਲਾਪਤ, ਰਿਖਿ ਮੁਨਿ ਗੁਰ ਪ੍ਰਧਾਨਾ॥
ਅਰਪਿਤ ਧੂਪ ਦੀਪ ਨੈਬੇਦਾ, ਮੇਘਨ ਸੁਮਨ ਬ੍ਰਖਾਨਾ॥੩॥

ਅੱਛਤ ਕੁੰਕਮ ਭਾਲ ਲਗਾਵਤ, ਮੰਗਲ ਬਿਨਯ ਸਹਾਨਾ॥
ਨਾਵਤ ਸੀਸ ਧਜਾਵਤ ਹਰਿ ਪਦ, ਮਾਰੂ ਬਿਜਯ ਬਜਾਨਾ॥
ਚਰਨ ਪਖਾਰ ਲੇਤ ਚਰਨੋਦਿਕ, ਪਾਵਨ ਸ੍ਰੀ ਭਗਵਾਨਾ॥੪॥
ਦੇਖ ਦਰਸ ਸੁਰ ਨਰ ਬਲਿ ਜਾਵਤ, ਆਨੰਦ ਉਰ ਨ ਸਮਾਨਾ॥
ਹਰਿ ਪਦ ਧਰਤ ਧਜਾਨ ਬਚ ਕਰਮਨ, ਹਰਿ ਹਰਿ ਰਸ ਲਪਟਾਨਾ॥
ਮਗਨ ਭਏ ਸੁਧਿ ਸਭਿ ਬਿਸਰਾਨੀ, ਮਨ ਤਨ ਚਰਨ ਖਟਾਨਾ॥
ਆਪਾ ਆਪ ਬਿਸਰਗੋ ਸਭਿ ਹੀ, ਮਨ ਕੋਰਾ ਰੰਗਾਨਾ॥੫॥
ਲਾਲ ਭਏ ਹਰਿ ਪਦ ਕਹੁ ਪ੍ਰਾਪਤਿ, ਰੰਗ ਚਲੂਲ ਚਢਾਨਾ॥
ਮਨੁ ਮਧੁਕਰ ਹਰਿ ਪਦ ਕਮਲਨ ਪਰ, ਉਨਮਦ ਰਸਿਕ ਲੁਭਾਨਾ॥
ਪ੍ਰੇਮ ਖੁਮਾਰਿ ਭਏ ਮਤਵਾਰੇ, ਸੁਧਿ ਬੁਧਿ ਸਭਿ ਬਿਸਰਾਨਾ॥
ਤਦਾਕਾਰ ਤਦਮਯ ਯਕਚਿਤੰ, ਜੋਤੀ ਜੋਤਿ ਰਲਾਨਾ॥੬॥
ਸ੍ਵਯੰ ਜੋਤਿ ਜਗ ਜੀਵਨ ਸੋਭਾ, ਸਰਬ ਭੂਤ ਭਗਵਾਨਾ॥
ਮਨ ਬਚ ਕਰਮ ਦਰਸਨ ਬਲਿਹਾਰੀ, ਕਮਲ ਨਯਨ ਨਿਰਬਾਨਾ॥
ਹੋਤ ਕੁਲਾਹਲ ਮੰਗਲ ਰੁਨਝੁਨ, ਸੰਖ ਸਬਦ ਘਹਰਾਨਾ॥
ਤਾਲ ਪਖਾਵਜ ਘੰਟਾ ਬਾਜਤ, ਬਾਜਤ ਕੋਟਿ ਨਿਸਾਨਾ

॥੭॥੧॥੧੨੯॥੧੫੯॥੧੫੧੩॥

(ਸਰਬਲੋਹ ੨੩੩-੨੩੪)

*ਅਥ ਨਿਰਗੁਨ ਆਰਤੀ ਬਿਸਨੁਪਦ ॥ ਮਲਾਰ ॥*

ਗਗਨ ਥਾਲ ਰਵਿ ਸਸਿ ਦ੍ਵੈ ਦੀਪਕ, ਉਡਗਨ ਰਤਨ ਜੜਾਨਾ॥
ਸਰਬ ਭੂਤ ਲੈ ਜੋਤਿ ਜਗਾਈ, ਆਰਤੀ ਮੰਗਲ ਠਾਨਾ॥
ਬਾਵਨ ਧੂਪ ਜਗਤ ਸੰਪੁਟ ਨਭ, ਮਾਰੁਤ ਚਵਰ ਝੁਲਾਨਾ॥
ਨਾਮ ਸੁਧਾਰਸ ਕੀਰਤਨਿ ਗਾਵਤ, ਧਜਾਵਤ ਸਾਰੰਗਪਾਨਾ॥੧॥
ਸਗਲ ਬਨਸਪਤਿ ਫੂਲ ਚੜਾਵਤ, ਬਿਸ੍ਵ ਰੂਪ ਭਗਵਾਨਾ॥
ਸਹੰਸਨੇਤ੍ਰ ਮੂਰਤਿ ਹੈ ਸਹਸਾ, ਸਹੰਸ ਪਾਦ ਭੁਜ ਪਾਨਾ॥
ਸਹੰਸ ਨਾਮ ਨੌਤਨ ਨਿਤਜ ਧਜਾਵਤ, ਤਦਜਤਿ ਨ ਮਹਿਮਾ ਜਾਨਾ॥
ਨੇਤਿ ਨੇਤਿ ਸੁ ਨਿਗਮ ਪੁਕਾਰਤ, ਬਿਅੰਤ ਅਨੰਤ ਬਖਾਨਾ॥੨॥
ਸੋ ਪਦ ਕੰਜ ਪ੍ਰਗਟ ਜਗਬੰਦਨ, ਸੁਰਪਤਿ ਭਾਗ ਬਡਾਨਾ॥
ਚਰਨ ਸਰੋਜ ਨਿਰਖ ਬਲਿ ਜਾਵਤ, ਕੋਟਿ ਤੇਤੀਸ ਪ੍ਰਧਾਨਾ॥
ਹਰਿ ਦਰਸਨ ਹਿਤੁ ਜਪੁ ਤਪੁ ਸਾਧਤਿ, ਕਲਪ ਪ੍ਰਯੰਤ ਪ੍ਰਮਾਨਾ॥
ਜੋਗੀ ਜਤੀ ਤਪੀ ਪਚ ਹਾਰੇ, ਰਿਖਿ ਮੁਨਿ ਬਿਬਿਧ ਸਯਾਨਾ॥੩॥
ਸੋ ਪਦ ਕੰਜ ਪ੍ਰਗਟ ਕਰ ਦਰਸਨ, ਮਨ ਮਧੁਕਰਹ ਲੁਭਾਨਾ॥

ਪ੍ਰਾਨਨਾਥ ਮੁਹਿ ਪਾਵਨ ਕੀਨੋ, ਕਸਮਲ ਸਗਲ ਬਿਲਾਨਾ॥
ਦੇਤਿ ਪ੍ਰਦੱਛਨ ਸੁਰ ਮੁਨਿ ਸਭਿ ਹੀ, ਨਾਵਤ ਸੀਸ ਚਰਾਨਾ॥
ਤ੍ਰਾਹ ਤ੍ਰਾਹ ਰੱਛਕ ਸੁਰ ਸੰਤਨ, ਸਰਨ ਸੂਰ ਭਗਵਾਨਾ॥੪॥
ਬਿਧਿ ਪੂਰਬ ਸੁਰ ਆਰਤਿ ਕੀਨਾ, ਪਾਦ ਅਰਘ ਜਲ ਪਾਨਾ॥
ਚਰਨ ਰੇਨੁ ਮੁਖ ਮਸਤਕ ਲਾਵਤ, ਬੰਦਨ ਅਨਿਕ ਨਮਾਮਾ॥
ਆਰਤੀ ਮੰਗਲ ਬਿਜਯ ਸੰਪੂਰਨ, ਕਰੀ ਦੇਵੇਸੁਰ ਗਾਨਾ॥
ਜੋ ਯਹਿ ਪੜੈ ਸੁਨੈ ਚਿੱਤ ਲਾਵੈ, ਪਾਵੈ ਪਦ ਨਿਰਬਾਨਾ ॥੫॥੨॥੧੩੦॥੭੬੦॥੧੫੧੪॥

(ਸਰਬਲੋਹ ੨੩੪–੨੩੫)

ਅਕਾਲ ਪੁਰਖ ਕੀ ਰਛਾ ਹਮਨੈ॥ ਸਰਬ ਲੋਹ ਦੀ ਰਛਿਆ ਹਮਨੈ॥
ਸਰਬ ਕਾਲ ਜੀ ਕੀ ਰਚਿਆ ਹਮਨੈ॥ ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ॥

(ਦਸਮ ੧੧)

*ਅਨੰਦ ਦੋਹਰਾ॥*

ਸਰਬਲੋਹ ਰਛਯਾ ਕਰਨ, ਸੰਤਨ ਕੇ ਸੁਖ ਧਾਮ॥
ਸ੍ਰੀ ਮਾਯਾ ਜਗਬੰਦਨੀ, ਲਛਮੀ ਜਾ ਕੋ ਨਾਮ॥੩੧॥

(ਸਰਬਲੋਹ ੭)

### *ਖ਼ਲਿਕ ਸੋਰਠਾ॥*

ਖ਼ਾਲਿਕ ਖ਼ਲਕ ਖ਼ੁਦਾਇ, ਖ਼ੈਰ ਖ਼ੂਬ ਖ਼ੁਸ਼ਹਾਲ ਖ਼ੁਸ਼॥
ਖ਼ਾਲਸ ਖ਼ਸਮ ਅਤਾਇ, ਖ਼ਾਮੇਖ਼ੂਨ ਖ਼ਤਾ ਬਖ਼ਸ॥੭੬॥

(ਸਰਬਲੋਹ ੮)

ਸਰਬਲੋਹ ਜੂ ਕੀ ਸਰਨ ਪਰੈ, ਤਾ ਕਾ ਹੋਤ ਉਧਾਰ॥
ਜਜੈ ਭਜੈ ਸਰਬਲੋਹ ਜੂ, ਸੁਗਮ ਪਰੈ ਸੰਸਾਰ॥

### *ਮਲਾਰ॥*

ਸੇਵ ਕਰੋ ਕਰੁਨਾ ਨਿਧਿ ਕੀ, ਜਿਹ ਸ੍ਵੇਵਤ ਚਾਰ ਪਦਾਰਥ ਪੱਯੈ॥
ਨਾਮ ਲਿਯੇ ਜਮ ਤ੍ਰਾਸ ਮਿਟੈ, ਕਲਿ ਕਾਲ ਨਸੈ ਹਰਿ ਸਰਨ ਸਿੱਧਯੈ॥
ਲੋਕ ਪ੍ਰਲੋਕ ਸਭੀ ਸੁਧਰੇ, ਹਰਿ ਭਗਤਿ ਪ੍ਰਾਪਤਿ ਹੋਇ ਧਿਅੱਯੈ॥
ਦਾਸ ਗੁਬਿੰਦ ਫਤਹ ਸਤਿਗੁਰ ਕੀ, ਐਸੋ ਪ੍ਰਭ ਛੋਡ ਅਵਰ ਕਤ ਜੱਯੈ ॥੨੨੧॥੮੫੧॥੧੬੦੫॥

(ਸਰਬਲੋਹ ੨੫੪)

### *ਮਲਾਰ॥*

ਤੂੰਹੀ ਹੈਂ ਮਾਤ ਪਿਤਾ ਗੁਰੁ ਤੂੰਹੀ ਹੈ, ਤੂੰਹੀ ਹੈ ਪੋਖਨਹਾਰ ਗੁਸੱਯੈ॥
ਤੇਰੋਈ ਮਾਨ ਅਰੁ ਤਾਨ ਹੈ ਤੇਰੋ ਹੀ, ਤੇਰੋ ਹੀ ਆਸ ਭਰੋਸਾ ਕਹੱਯੈ॥
ਨਿਮਾਨੇ ਕੋ ਮਾਨ ਨਿਤਾਨੇ ਕੋ ਤਾਨ, ਨਿਥਾਵੇ ਕੋ ਥਾਵ ਤੁਹੀਂ ਸਭਿ ਗੱਯੈ॥
ਪਾਵ ਪਰੋ ਪ੍ਰਮੇਸ੍ਵਰ ਤੋਹਿ ਕੈ, ਬਾਰੰਬਾਰ ਤੁਝੈ ਬਲਿ ਜੱਯੈ ॥੨੨੨॥੧੫੨॥੧੯੦੯॥

(ਸਰਬਲੋਹ ੨੫੪)

*ਮਲਾਰ॥*

ਜਾਨਹੁ ਜਾਨ ਸੁਜਾਨ ਸਭੀ ਬਿਧਿ, ਅਰਦਾਸਿ ਇਹੈ ਭਵ ਤਾਪ ਨਿਵਾਰਹੁ॥
ਜਨਮ ਮਰਨ ਦੋਊ ਤ੍ਰਾਸ ਬਡੇ, ਜਮਫੰਧ ਕਟੋ ਭਵ ਪਾਰ ਉਤਾਰਹੁ॥
ਹੌਂ ਮਤਿ ਮੰਦ ਅਨਾਥ ਹੇ ਨਾਥ, ਦਰਿਦ੍ਰ ਹਰੋ ਮੁਹਿ ਲੇਹੁ ਉਬਾਰਹੁ॥
ਦਾਸ ਗੁਬਿੰਦ ਬਿਜਯ ਸਤਿਗੁਰ ਕੀ, ਬਾਹ ਦੇ ਬਾਹ ਦੇ ਮੁਹਿ ਨਿਸਤਾਰਹੁ ॥੨੨੭॥੯੫੭॥੧੯੧੧॥

(ਸਰਬਲੋਹ ੨੫੫)

*ਮਲਾਰ॥*

ਜੇ ਉਪਮਾ ਸ੍ਰੀ ਨਾਥ ਕੀ ਗਾਇ ਹੈਂ, ਤੇ ਭਵ ਫਾਂਸਿ ਨ ਫੇਰ ਪਰੈਂਗੇ॥
ਆਰਤਿ ਜੱਗ ਕਰੈਂ ਹਰਿ ਹੇਤੂ, ਰਰੈ ਸ੍ਰੀ ਨਾਥ ਨਿਸ੍ਹੈ ਕੈ ਤਰੈਂਗੇ॥

ਪੂਜਬੇ ਜੋਗ ਨ ਔਰ ਹੈ ਦੂਸਰ, ਏਕ ਗੁਪਾਲ ਗੁਪਾਲ ਕਰੈਂਗੇ॥
ਯਹ ਲੋਕ ਸੁਖੀ ਪਰਲੋਕ ਖਲਾਸ, ਅਕਾਲ ਅਕਾਲ ਅਕਾਲ ਕਰੈਂਗੇ
॥੨੨੮॥੮੫੧॥੧੬੧੨॥

(ਸਰਬਲੋਹ ੨੫੫)

*ਸਲੋਕ॥*

ਕ੍ਰਿਪਾਵੰਤ ਸਤਿਗੁਰ ਧਨੀ, ਕਰਤ ਪੁਨੀਤਿ ਦਯਾਲ॥
ਕ੍ਰਿਪਾ ਕਟਾਛ ਵਿਲੋਕਨੋ, ਨਦਰੀ ਨਦਰੀ ਨਿਹਾਲ॥੨॥
ਬਿਸਨੁਪਦ ਪੁੰਨਿਯਾਕੀ ਤਰਹ ਦੂਜੀ ਸਵਯੇ ਗੁਰੁ ਪਦ ਕੇ॥
ਸਤਿਗੁਰੁ ਜਹਾਜੁ ਸਬਦਿ ਗੁਰੁ ਖੇਵਟੁ, ਨਾਮ ਨਿਰੰਜਨੁ ਪਾਰ ਉਤਾਰੇ॥
ਭਵ ਬਾਰਿਧਿ ਕੋ ਸੋਖਨਹਾਰੋ, ਹ੍ਵੈ ਅਗਸਤ ਪ੍ਰਭੁ ਸਿਖਜ ਉਬਾਰੇ॥
ਜੇ ਜੇ ਚਰਨ ਸਰਨਿ ਆਇ ਲਾਗੇ, ਬਿਖੜੇ ਘਾਟਿ ਗੁਰੂ ਨਿਸਤਾਰੇ॥
ਗੋਪਦ ਵਤ ਭਵ ਸਾਗਰ ਤੇ ਪ੍ਰਭੂ, ਬਾਹ ਪਕੜਿ ਸਤਿਗੁਰੂ ਉਧਾਰੇ॥੧॥
ਕਰਨਧਾਰ ਸਦਿ ਗੁਰੁ ਮਮ ਕਹਿਯਤਿ, ਸ੍ਰੀ ਨਾਨਕ ਗੁਰਿ ਅੰਗਦ ਧਾਰੇ॥
ਅਮਰਦਾਸ ਪੂਰੋ ਪੁਰੁਸੋਤਮ, ਸਤਿਸੰਗਤਿ ਦੈ ਪਾਰ ਉਤਾਰੇ॥
ਰਾਮਦਾਸ ਗੁਰੁ ਅਚਲ ਅਮਰ ਨਿਤਿ, ਸੁਧਾ ਸਰੋਵਰੁ ਰੂਪ ਸੁਧਾਰੇ॥
ਅਰਜੁਨ ਸਬਦਿ ਜਹਾਜ ਗੁਰੂ, ਪਦ ਪੰਕਜ ਸਭਿ ਸ੍ਰਿਸ੍ਰਿ ਉਧਾਰੇ॥

ਹਰਿਗੋਬਿੰਦ ਹਰਿਰਾਇ ਗੁਰੂ, ਹਰਿਕ੍ਰਿਸਨਿ ਨਿਰੰਜਨ ਅਪਰ ਅਪਾਰੇ ॥੨॥
ਤੇਗ ਬਹਾਦਰ ਪੁਨਜ਼ ਸਰੂਪਾ, ਸਤਿ ਸ੍ਵਰੂਪ ਅੰਖਡ ਅਜਯ॥
ਜੁਗਿ ਜੁਗਿ ਤਾਰ ਲਿਯੋ ਤ੍ਰੈਲੋਕੰ, ਅਸੁਰ ਛਲੈ ਪ੍ਰਭੁ ਨਿਤਜ ਅਬਯ॥
ਭਯੋ ਨਿਸਤਾਰ ਤ੍ਰਾਸ ਅਸੁਰਨ ਤੇ, ਉਧਾਰ ਕਯੋ ਗੁਰਿ ਜਗਤਿ ਸਬਯ॥
ਸ਼ਾਹ ਗੋਬਿੰਦ ਫਤਹ ਸਤਿਗੁਰੁ ਕੀ, ਵਾਹਿਗੁਰੂ ਸਚਿ ਮੰਤ੍ਰ ਅਖਯ
॥੩॥੧॥੩੨੨॥੯੪੩॥੩੧੬੨॥ ਤ੍ਰਿਪਦ ੧॥

(ਸਰਬਲੋਹ ੭੩੫)

*ਅਥ ਗ੍ਰੰਥ ਸਥਾਪਨ ਮਹਾਤਮ ਸ੍ਰੀ ਸਤਿਗੁਰੂ ਕਥਤੇ॥ ਤ੍ਵ ਬਲਿ॥*
*ਬਿਸਨੁਪਦ ਪੁੰਨਿਯਾਕੀ॥*

ਆਪਨਪੌ ਸ੍ਰੀ ਖਾਲਸਹਿ ਸੌਂਪਾ, ਦ੍ਵਤਯਿ ਰੂਪ ਸਤਿਗੁਰੂ ਗ੍ਰੰਥਾ॥
ਬੋਲਨ ਸਤਿਗੁਰੁ ਸਬਦ ਸੰਭਾਖਨ, ਨਾਮ ਗੋਬਿੰਦ ਕੀਰਤਨਿ ਸੰਥਾ॥
ਗੁਨਾਨੁਵਾਦ ਪੁਨਿ ਸਿਫਤਿ ਸਲਾਹਨਿ, ਊਠਤ ਬੈਠਤੁ ਸੈਨ ਕਰੰਥਾ॥
ਪਾਵਨ ਪੰਥ ਖਾਲਸਹਿ ਪ੍ਰਗਟਜੋ, ਚਾਰ ਵਰਨ ਆਸ੍ਰਮ ਸੁਭ ਪੰਥਾ ॥੧॥
ਇਨ ਕੇ ਦਰਸ ਸਤਿਗੁਰੁ ਕੋ ਦਰਸਨ, ਬੋਲਨੁ ਗੁਰੂ ਸਬਦੁ ਗੁਰੁ ਗ੍ਰੰਥਾ॥
ਦ੍ਵਾਦਸਿ ਰੂਪ ਸਤਿਗੁਰੁ ਏ ਕਹਿਯਤਿ, ਦ੍ਵਾਦਸਿ ਭਾਨੁ ਪ੍ਰਗਟ ਹਰਿ ਸੰਤਾ॥
ਪ੍ਰਤਜਖ ਕਲਾ ਪਾਰਬ੍ਰਹਮ ਧਣੀਛੈ, ਗ੍ਰੰਥ ਪੰਥ ਖਾਲਸ ਵਰਤੰਤਾ॥

ਦਾਸ ਗੋਬਿੰਦ ਸਿੰਘ ਫਤਹ ਸਤਿਗੁਰੂ ਕੀ, ਖਾਸ* ਗ੍ਰੰਥ ਗੁਰੁ ਰੂਪ ਬਰਦੰਤਾ॥੨॥ਦੁਪਦ੧॥

(ਸਰਬਲੋਹ ੭੪੧-੭੪੨)

ਅਕਾਲ ਉਪਾਸ਼ਕ ਛਤ੍ਰਿਯ ਧਰਮਾ, ਰਣ ਕਟਿ ਕਸਿ ਪ੍ਰਧਾਨ ਅਏ॥
ਤਾ ਮਹਿ ਪੰਚ ਚਾਲਿਸ ਪ੍ਰਵਾਨਾ, ਪੰਚ ਪ੍ਰਧਾਨ ਖ਼ਾਲਸਹਿ ਠਏ॥
ਸ੍ਰੀ ਅਜੀਤ ਸਿੰਘ ਜੁਝਾਰ ਸਿੰਘ, ਫ਼ਤਹ ਸਿੰਘ ਜੋਰਾਵਰ ਸਿੰਘ ਪ੍ਰਿਏ॥
ਪੰਚਮ ਖ਼ਾਲਸਹ ਸਤਿਗੁਰੁ ਪੂਰਾ, ਜਿਨ ਏ ਪੰਥ ਸੁਪੰਥ ਪ੍ਰਗਟਏ॥੬॥

(ਸਰਬਲੋਹ ੭੪੧)

*ਦੋਹਰਾ॥*

ਨਉ ਲੱਖ ਐਰਾਕੀ ਮਿਲੈਂ, ਮਿਲੈ ਸਰਾਯਚੈ ਲਾਖ॥
ਸ੍ਵਾ ਲਾਖ ਹਾਥੀ ਮਿਲੈ, ਦੇਹੁ ਯਹੈ ਅਭਿਲਾਖ॥੧੨॥
ਖਾਸ ਸ੍ਵਾਰੀ ਮੁਹਿ ਚਲੈ, ਨੇਜਹ ਲਖ ਨਿਸਾਨ॥
ਵਾਹਿਗੁਰੂ ਕਾ ਖਾਲਸਾ, ਜੀਤਹਿ ਸਤ੍ਰੂ ਚੌਗਾਨ॥੧੩॥
ਯਹਿ ਲਾਲਚ ਗੁਣੁ ਤੂ ਕਹਜੋ, ਦਾਸ ਗੋਬਿੰਦ ਸਮਾਜ॥
ਫਤਹਿ ਹੋਵੈ ਸਤਿਗੁਰੂ ਕੀ, ਓਦਯ ਅਸਤ ਲੌ ਰਾਜ
॥੧੪॥੨੦੪੨॥੪੬੬੧॥ ਸੱਚਖੰਡ ਕੇ ਦਰਬਾਰ॥

*ਖਾਲਸਾ, ਕਈ ਬੀੜ ਵਿੱਚ ਖਾਸ ਦੇ ਥਾਂ ਖਾਲਸਾ ਸਬਦ ਹੈ ।

(ਸਰਬਲੋਹ ੯੮੫)

*ਚਾਚਰੀ ਛੰਦ॥ ਤ੍ਵ ਪ੍ਰਸਾਦਿ॥*

| | | | |
|---|---|---|---|
| ਗੋਬਿੰਦੇ॥ | ਮੁਕੰਦੇ॥ | ਉਦਾਰੇ॥ | ਅਪਾਰੇ॥੯੪॥ |
| ਹਰੀਅੰ॥ | ਕਰੀਅੰ॥ | ਨ੍ਰਿਨਾਮੇ॥ | ਅਕਾਮੇ॥੯੫॥ |

(ਦਸਮ ੬)

ਚੱਤ੍ਰ ਚੱਕ੍ਰ ਵਰਤੀ, ਚੱਤ੍ਰ ਚੱਕ੍ਰ ਭੁਗਤੇ ॥ ਸੁਯੰਭਵ ਸੁਭੰ, ਸਰਬਦਾ ਸਰਬ ਜੁਗਤੇ ॥
ਦੁਕਾਲੰ ਪ੍ਰਣਾਸੀ, ਦਿਆਲੰ ਸਰੂਪੇ ॥ ਸਦਾ ਅੰਗਸੰਗੇ, ਅਭੰਗੰ ਬਿਭੂਤੇ ॥੧੯੯॥

(ਦਸਮ ੧੦)

*ਵਾਹਿਗੁਰੂ ਜੀ ਕਾ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਹਿ ॥*

# ਦੁਰਗਾ ਕਵਚ

*ਬਿਸਨੁ ਪਦ ਗੌਂਡ ਬਿਲਾਵਲ ॥*

ਬਹੁਤ ਭਾਂਤਿ ਸੋਂ ਸੁਮਨ ਬਰਖੈ ਰਸਾਲੰ ॥ ਸੁਗੰਧੰ ਅਨੇਕੰ ਸਰਸ ਪੁਸਪ ਮਾਲੰ ॥
ਜਪੈਂ ਮੰਤ੍ਰ ਕਵਚੰ ਦਿਵਾ ਚਰਨ ਪੂਜੈਂ ॥ ਅਨਿਕ ਪਾਠ ਮੰਤ੍ਰੰ ਤਜੈ ਭਾਵ ਦੂਜੈਂ ॥੬੭॥੭੧੭॥
ਇਕਾਗਰਿ ਹਿਰਦੈ ਚਿਤ ਦੈ ਚਰਨ ਪੂਜਾ ॥ ਪਠੈ ਜਾਪੁ ਮੰਤ੍ਰੰ ਤਜੈ ਭਾਵ ਦੂਜਾ ॥
ਧੁੰਨੰ ਸੰਖ ਘੰਟੰ ਨਫੀਰੰ ਬਜਾਵੈਂ ॥ ਪਰਮ ਦੇਵਿ ਦੁਰਗਾ ਸਬੈ ਸੁਰ ਮਨਾਵੈਂ ॥੬੮॥੭੧੮॥
ਰਰੈ ਜਾਪੁ ਮੰਤ੍ਰੰ ਕਥੈਂ ਜਾਪੁ ਰਾਸੰ ॥ ਨਮਸਤੰ ਨਮਸਤੰ ਨਮੋ ਦੈਤਜ ਨਾਸੰ ॥
ਪ੍ਰਬਲ ਦੂਖ ਬਸੁਧਾ ਛਿਨਿਕ ਮੋ ਮਿਟਾਯੋ ॥ ਅਮਰਲੋਕ ਕਾ ਰਾਜ ਦੇਵਨ ਦਿਵਾਯੋ ॥੬੯॥੭੧੯॥
ਹਨਜੋ ਦੈਤਜ ਰਾਜਾ ਸਬੈ ਦੁਸ੍ਰ ਮਾਰੈ ॥ ਭਗਤਿ ਦਾਸ ਆਪਨ ਅਨਿਕ ਬਾਰ ਤਾਰੈ ॥
ਜਬੈ ਭੀਰ ਸੰਤਨ ਪਰੈ ਆਨ ਗਾੜਾ ॥ ਪਕੜਿ ਬਾਹ ਭਉਜਲ ਕਰੈ ਬੇਗ ਪਾਰਾ ॥੭੦॥੭੨੦॥
ਸਨੈ ਦੇਵਿ ਜਗਮਾਤ ਕੈਲਾਸ ਬਾਸੀ ॥ ਸਬੈ ਚੜਿ ਬਿਵਾਨੰ ਚਲੇ ਸੁਰ ਅਨਾਸੀ ॥
ਜਯੰ ਜੈਤੁ ਜੈ ਜੈ ਧੁੰਨੰ ਸੰਖ ਬਾਜੈ ॥ ਭਏ ਅੰਤਰਧਾਨੰ ਪੁਰੰ ਨਿਜ ਬਿਰਾਜੈ ॥੭੧॥੭੨੧॥
ਕਰੈ ਸੁਮਨ ਬਰਖਾ ਰਰੈਂ ਮੰਤ੍ਰ ਜਾਪੰ ॥ ਧਰੈਂ ਧਯਾਨ ਦੁਰਗਾ ਜਿਨੈ ਦੈਤਜ ਖਾਪੰ ॥
ਅਨਿਕ ਪੁਸਪਮਾਲਾ ਸ਼ਿਵਾ ਉਰ ਚੜਾਵੈਂ ॥ ਨਿਤਾਪ੍ਰਤਿ ਪੂਜਨ ਅਮਰਕੁਲਿ ਕਰਾਵੈਂ ॥੭੨॥੭੨੨॥

ਸਦਾ ਧ੍ਯਾਨ ਚੰਡੀ ਸਕਲ ਦੇਵ ਧਾਰੈਂ ॥ ਸਭੈ ਦੋਖ ਪਾਪੰ ਦੁਰਗਾ ਤ੍ਰਾਸੁ ਟਾਰੈਂ ॥
ਨਿਤਾਪ੍ਰਤਿ ਕੈਲਾਸ ਬਾਸੀ ਧ੍ਯਾਵੈਂ ॥ ਸਕਲ ਸਿਧਿ ਅਰਥੰ ਸਕਲ ਕਾਮ ਪਾਵੈਂ ॥੭੩॥੭੨੩॥

ਸਰਬਲੋਹ ੧੦੨

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

*ਸ੍ਰੀ ਅਕਾਲ ਪੁਰਖ ਜੀ ਸਹਾਇ ॥*

# ਸੰਸਾਹਰ ਸੁਖਮਨਾ ॥

*ਸ੍ਰੀ ਮੁਖਬਾਕ ਪਾਤਿਸ਼ਾਹੀ ੧੦ ॥*

*ਰਾਗੁ ਗਉੜੀ ॥ ਪਉੜੀ ॥*

ਪ੍ਰਥਮੇ, ਸ੍ਰੀ ਨਿਰੰਕਾਰ ਕੋ ਪਰਨੰ ॥ ਫੁਨਿ, ਕਿਛੁ ਭਗਤਿ ਰੀਤ ਰਸਿ ਬਰਨੰ ॥
ਦੀਨ ਦਇਆਲੁ ਪੂਰਨ ਤੁਮ ਸੁਆਮੀ ॥ ਭਗਤਿ ਵਛਲ, ਹਰਿ ਅੰਤਰਜਾਮੀ ॥
ਘਟਿ ਘਟਿ ਰਹੈ, ਦੇਖੈ ਨਹੀ ਕੋਈ ॥ ਜਲਿ ਥਲਿ ਰਹੈ, ਸਰਬ ਮੈ ਸੋਈ ॥
ਬਹੁ ਬਿਅੰਤੁ, ਅੰਤ ਨਹੀ ਪਾਵੈ ॥ ਪੜਿ ਪੜਿ ਪੰਡਿਤ, ਰਾਹੁ ਬਤਾਵੈ ॥੧॥

*ਸਲੋਕ ॥*

ਗਹਿਰ ਗੰਭੀਰ ਗਹੀਰ ਹੈ, ਅਪਰੰ ਅਪਰ ਅਪਾਰਿ ॥
ਜਿਨ ਸਿਮਰਿਆ, ਤਿਨ ਪਾਇਆ, ਗੋਬਿੰਦ ਕ੍ਰਿਸ਼ਨ ਮੁਰਾਰਿ ॥੧॥

*ਸੋਰਠਾ ॥*

ਬਾਚਹਿ ਬੇਦ ਕਤੇਬ, ਪੰਡਿਤ ਸੇਖ ਬਖਾਨਈ ॥
ਰਾਹੁ ਜੁ ਪਾਵਹਿ ਬੇਗ, ਮਨੂਆ ਹਰਿ ਚਰਣੀ ਧਰਹਿ ॥੨॥

*ਪਉੜੀ ॥*

ਚਾਰ ਜੁਗ ਮਹਿ,ਯਹਿ ਵਰਤਾਰਾ ॥ਪੜਿ ਪੜਿ ਪੰਡਿਤੁ,ਦੇਹਿ ਬਿਚਾਰਾ ॥
ਸੀਲ ਸਚੁ, ਸਤਿਜੁਗ ਮਹਿ ਬੋਇਆ ॥ ਦਇਆ ਧਰਮ,ਦੁਆਪੁਰ ਮਹਿ ਹੋਇਆ ॥
ਸਤ, ਸੰਤੋਖ, ਸੀਲ, ਸਚ ਜਾਨਾ ॥ ਸਤਿਜੁਗਿ, ਦੁਆਪੁਰ, ਤ੍ਰੇਤੈ, ਮਾਨਾ ॥
ਤੀਨ ਜੁਗਾ ਮਹਿ ਭਗਤਿ ਬਿਲਾਸਾ ॥ਦਇਆ, ਸੀਲ, ਸਚੁ, ਧਰਮੁ, ਨਿਵਾਸਾ ॥੨॥

*ਸਲੋਕ ॥*

ਸੰਤੋਖੀ, ਸਦਾ ਸੁਖੀ; ਸੂਰਬੀਰ, ਸਤਿਵੰਤ ॥
ਦਇਆ, ਧਰਮ, ਹਰਿ ਭਜਨ ਤੇ; ਬੇਗ ਮਿਲਹਿ ਭਗਵੰਤ ॥੧॥

*ਸੋਰਠਾ ॥*

ਕ੍ਰਿਸਨ ਮੁਰਾਰੀ ਜਾਨੁ, ਨਿਸਦਿਨੁ ਘਟਿ ਮੈ ਰਚਿ ਰਹਿਓ ॥
ਚਰਣੀ ਰਾਖਹੁ ਧਿਆਨੁ, ਗਹਿਰ ਗੰਭੀਰ ਗਹੀਰ ਹੈ ॥੨॥

*ਸਲੋਕ ॥*

ਕਲਿਜੁਗ ਰਚਿਓ, ਯਹਿ ਵਰਤਾਰਾ ॥ਧਰਮ ਛਾਡਿ, ਅਧਰਮੁ ਪਿਆਰਾ ॥
ਨਾਮ ਛਾਡ, ਆਨ ਕਉ ਜਾਪਹਿ ॥ ਧਰਮੁ ਤਿਆਗਿ, ਪਾਪ ਮਹਿ ਰਾਚਹਿ ॥
ਸਚ ਕਿੰਚਤਿ, ਝੂਠਿ ਪਰਧਾਨੁ ॥ ਪਾਪ, ਕ੍ਰੋਧੁ, ਲੋਭ ਕਾ, ਗਿਆਨੁ ॥
ਸਚਾ ਡੂਬੈ, ਝੂਠਾ ਤਰੈ ॥ ਨੀਚ ਕੀ, ਸੇਵਾ ਬ੍ਰਹਮਣ ਕਰੈ ॥੩॥

*ਸੋਰਠਾ ॥*

ਤੀਨ ਜੁਗੁ ਮੁਹਤਾਜ ਸਤ ਸੰਤੋਖ ਸੁਚ ਧਰਮ ਕੇ ॥
ਅਬਿ ਆਇਓ ਕਲਿਜੁਗ ਰਾਜ, ਝੂਠ ਲੋਭੁ ਪ੍ਰਧਾਨ ਹੈ ॥੧॥

*ਸੋਰਠਾ ॥*

ਦਇਆ ਧਰਮ ਅਰ ਦਾਨ, ਕਲਿਜੁਗ ਮਹਿ ਪਰਧਾਨ ਹੈ
ਕਲਿਜੁਗ ਭੀ ਹੈਰਾਨੁ, ਮੇਰੇ ਪਹਰੇ ਬੀਤਤੇ ॥੨॥

*ਪਉੜੀ ॥*

ਪਤਨੀ ਰਾਖੈ, ਜੀਅ ਪਰਾਨਾ ॥ ਬੇਟੇ ਭੋਗਹਿ, ਬਾਪ ਹੈਰਾਨਾ ॥
ਭਾਈ ਭਾਵ ਲੋਭ ਕੋ ਜਾਨੈ ॥ ਰਹਿਤ ਸਦਾ, ਜੈਸੇ ਲੋਕ ਬਿਗਾਨੈ ॥
ਕਾਮ ਕ੍ਰੋਧਿ ਲੋਭ, ਹਿਤਕਾਰੀ ॥ ਨਾਰੀ ਛਾਡਿ, ਰਚਿਓ ਪਰ ਨਾਰੀ ॥
ਇਸ ਜੁਗ ਮਹਿ, ਪਾਖੰਡ ਪਰਤਾਪੁ ॥ ਕਾਮ ਕ੍ਰੋਧਿ ਲੋਭੁ ਅਰੁ ਪਾਪੁ ॥੪॥

*ਸਲੋਕ ॥*

ਸਾਚਾ ਸਾਂਈ, ਸਚ ਮੈ ਬਸੈ, ਸਾਚਾ ਮਨਿ ਕਾ ਬੋਲੁ ॥
ਅੰਤਰਿ ਤੇਰੈ ਰਵਿ ਰਹਿਆ, ਜਿਉ ਕਸਤੂਰੀ ਕੌਲ ॥੧॥

*ਸੋਰਠਾ ॥*

ਯਹਿ ਤੋ ਕਲਿਜੁਗ ਨਾਹਿ, ਕਲਿਜੁਗ ਕੇ ਪ੍ਰਭਾਵ ਹੈ ॥
ਏ ਗੁਣ ਕਲਿਜੁਗ ਮਾਹਿ, ਹਾਥੋ ਹਾਥ ਨਬੇੜਸੀ ॥੨॥

*ਪਉੜੀ ॥*

ਸੁਣੋ ਸੰਤਹੁ,ਯਹਿ ਬਚਨ ਹਮਾਰਾ ॥ਤ੍ਰੈ ਜੁਗ ਮਹਿ ਥਾ ਇਹੁ, ਵਰਤਾਰਾ ॥
ਜਿਨ ਸੇਵਕ ਨੇ ਸੇਵਾ ਕੀਨੀ ॥ ਊਚ ਪਦਵੀ, ਤ੍ਰਿਭਵਣ ਦੀਨੀ ॥
ਕਰਿ ਤਪਸਿਆ ਹਰਿ ਨਿਹਚੈ ਦੀਨੀ ॥ ਬ੍ਰਹਮਾ, ਬਿਸਨ, ਮਹਾਦੇਵ ਕੀਨੀ ॥
ਦੁਰਗਾ ਮਾਤਾ ਭਈ ਪ੍ਰਚੰਡਾ ॥ ਚਉਦਹ ਭਵਣ, ਫਿਰੈ ਨਵ ਖੰਡਾ ॥੫॥

*ਸਲੋਕ ॥*

ਬਿਸਨ ਨਾਮੁ ਹਿਰਦੇ ਧਰਉਂ, ਬ੍ਰਹਮ ਧਰਮ ਅਤਿ ਚੀਨ ॥
ਸਿੰਘ ਬਾਹਨੀ ਮਾਤ ਹੈ, ਮਹਾ ਦੇਵ ਪ੍ਰਬੀਨ ॥੧॥

*ਸੋਰਠਾ ॥*

ਇਹ ਮਹਾ ਤਪਸੀ ਜਨੁ, ਰਾਖੇ ਊਚੀ ਠੌਰ ਹੈ ॥
ਕੀਨੀ ਜੁਗ ਪਰਵਾਨ, ਚਾਰ ਜੁਗ ਮਹਿ ਜਾਨੀਐ ॥੨॥

*ਪਉੜੀ ॥*

ਦਸ ਅਵਤਾਰ, ਪ੍ਰਭੂ ਜੀ ਕੀਨੇ ॥ ਭਗਤਾ ਕਾਰਨ, ਗਰਭ ਜੂਨ ਲੀਨੇ ॥
ਬਿਸਨ ਰੂਪ ਧਰ, ਭਗਤ ਉਧਾਰੇ ॥ ਭਗਤਾ ਕਾਰਨ, ਅਸੁਰ ਸੰਘਾਰੇ ॥
ਚਾਰ ਬੇਦ, ਬ੍ਰਹਮੇ ਨੇ ਕੀਨੇ ॥ ਪੰਡਿਤ ਮਹਾਂ ਗਿਆਨ ਕਰ ਚੀਨੇ ॥
ਪੜਿ ਪੜਿ ਪੰਡਿਤ, ਰਾਹੁ ਬਤਾਵੈ ॥ ਸਠ ਸਾਖਤਿ, ਕਿਛੁ ਗਿਆਨ ਨ ਪਾਵੈ ॥੬॥

*ਸਲੋਕ ॥*

ਬੇਦ ਬਚਨ ਮਨ ਮਹਿ ਧਰੋ, ਬ੍ਰਹਮ ਵਾਕ ਪਰਵਾਨ ॥
ਜਿਨ ਜਨ ਹਰਿ ਜਾਨਿਆ ਨਹੀ, ਸੋ ਮਹਾਂ ਅਗਿਆਨੀ ਜਾਨ ॥

*ਸੋਰਠਾ ॥*

ਮੂੜ੍ਹ ਨ ਜਾਨੈ ਕੋਇ, ਬੇਦ ਬਚਨ ਪਰਵਾਨ ਹੈ ॥
ਜਿਨ ਜਨ ਜਾਨਿਆ ਸੋਇ, ਗੋਬਿੰਦ ਕੇ ਹੀਯੇ ਬਸੈ ॥੨॥

*ਪਉੜੀ ॥*

ਮਹਾਂਦੇਵ, ਦੇਵਨ ਕੇ ਦੇਵਨ ॥ ਨਿਸ ਦਿਨ ਜਨ ਕਰਤੇ, ਵਾਕੀ ਸੇਵਨ ॥
ਜਿਨ ਸੇਵਿਆ, ਤਿਨ ਹੀ ਵਰ ਪਾਇਆ ॥ ਪਾਰਬ੍ਰਹਮੁ ਪ੍ਰਭੁ ਨਿਹਚੈ ਆਇਆ ॥
ਚੰਡੀ ਮਾਤਾ, ਤੂੰ ਚਰਪਟ ਨਾਰੀ ॥ ਤੀਨ ਲੋਕ, ਜਿਨ ਪ੍ਰਿਥਮੀ ਤਾਰੀ ॥
ਸੁਆਮੀ ਸੰਤ ਧਿਆਵਹਿ, ਧੁਨਿ ਧਰੈ ॥ ਚਾਰ ਜੁਗ ਮੈ, ਜੈ ਜੈ ਕਰੈ ॥੭॥

*ਸਲੋਕ ॥*

ਦੇਵੀ ਦੇਵਨ ਪੂਜਤੇ, ਅਉਤਾਰਨ ਲੀਨੇ ਸਾਥ ॥
ਜੋਗ ਮਾਇਆ ਜਗ ਤਾਰਨੀ ਕੀਨੀ, ਦੀਨਾ ਨਾਥ ॥੧॥

*ਸੋਰਠਾ ॥*

ਸਿੰਘ ਬਾਹਨੀ ਮਾਤ, ਚਾਰ ਜੁਗ ਮੈ ਸਿਮਰਤੇ ॥
ਜਨ ਦੇਵਨ ਪੂਜਤ ਯਾਂਹਿ, ਏਹ ਮਾਇਆ ਜਗੁ ਤਾਰਨੀ ॥੨॥

*ਪਉੜੀ ॥*

ਪਾਰਬ੍ਰਹਮ ਬੇਅੰਤ ਅਕਾਲ ॥ ਭਗਤਿ ਸੁਦਾਮਾ ਕੀਓ ਨਿਹਾਲੁ ॥
ਜਿਨ ਦੀਪਨ ਕੈ ਗ੍ਰਿਹਿ ਭੋਜਨੁ ਲੀਆ ॥ ਦੀਨ ਦਇਆਲ, ਕ੍ਰਿਪਾਨਿਧ ਕੀਆ ॥
ਕਬੀਰ ਭਗਤਿ, ਭਇਆ ਅਧਿਕਾਈ ॥ ਨਾਮਦੇਵ ਕੀ, ਹਰਿ ਛਾਨ ਛਵਾਈ ॥
ਸੰਸਾ ਮੇਟ, ਭਇਓ ਹਰਿ ਨਾਈ ॥ ਸੈਨ ਭਗਤਿ ਕੀ, ਪੈਜ ਰਖਾਈ ॥
ਰਵਿਦਾਸ ਦਾਸ, ਜਨ ਕੇਤੇ ਗਨਾ ॥ ਪਾਰ ਨ ਪਾਵੈ, ਹਰਿ ਸਿਮਰਨ ਬਿਨਾ ॥
ਚਾਰ ਜੁਗ, ਨਿਹਚੈ ਨਿਧ ਪਾਇਆ ॥ ਨਾਨਕ, ਜਨੁ; ਹਰਿ ਚਰਨੀ ਲਾਇਆ ॥੮॥

*ਸਲੋਕ ॥*

ਦੀਨ ਦਿਆਲ ਕ੍ਰਿਪਾ ਕਰਹੁ, ਸਭ ਭਗਤਨ ਹੋਇ ਅਨੰਦ ॥
ਕਾਰਜ ਸਭਿ ਪੂਰੇ ਪਵਹਿ, ਪਲਿ ਪਲਿ ਭਜਹਿ ਗੋਬਿੰਦ ॥੧॥

*ਸੋਰਠਾ ॥*

ਜੁਗਤ ਜਗਤ ਕੀ ਦੇਖੁ, ਕਾਮ ਕ੍ਰੋਧ ਅਤਿ ਲੋਭ ਮੈ ॥
ਟਰੈ ਨ ਕਰਮ ਕੀ ਰੇਖ, ਆਨ ਧਿਆਨ ਭੂਲੇ ਫਿਰਹਿ ॥੨॥

*ਪਉੜੀ ॥*

ਮੈ ਅਧੀਨ ਦਾਸਨ ਕੋ ਦਾਸਾ ॥ ਮੈ ਜਨ ਗੋਬਿੰਦ ਕੀ, ਰਾਖਉ ਆਸਾ ॥
ਭੂਲੇ ਲੋਕ ਮੁਝ ਪ੍ਰਭ ਜੀ ਕਹੈਂ ॥ ਮਹਾਂ ਅਪਰਾਧੀ, ਪਾਪ ਮੈ ਰਹੈਂ ॥
ਭੂਲੇ ਲੋਕ, ਮੁਝ ਕਹੈਂ ਅੰਤਰਿਜਾਮੀ ॥ ਵਾਕੋ ਨਰਕ ਨ ਹੋਇਗਾ ਥਾਮੀ ॥
ਇਤੁ ਉਤ ਵਾਕੋ, ਧੁਨ ਨਹੀਂ ਧਿਆਨ ॥ ਜੇ ਕੋਊ ਕਹੈ, ਮੁਝੈ ਜਾਨੀ ਜਾਨ ॥੯॥

*ਸਲੋਕ ॥*

ਜਾਨੀ ਜਾਨ ਕਹਿਤੇ ਫਿਰਹਿ, ਸਮਝਤ ਨਾਹਿ ਮਨ ਮਾਹਿ ॥
ਅੰਤ ਕਾਲ ਵੈ ਨਰਕ ਮੈ, ਨਿਸਦਿਨ ਬੇਮੁਖ ਪਾਹਿ ॥੧॥

*ਸੋਰਠਾ ॥*

ਮਹਾ ਅਪਰਾਧੀ ਲੋਕ, ਕਰਨਹਾਰ ਅਉਰੇ ਕਹਹਿ ॥
ਵਹੁ ਕਰਨ ਕਰਾਵਨ ਜੋਗ, ਏ ਲੋਗ ਜੋਗੁ ਸਭਿ ਨਰਕ ਕੇ ॥੨॥

*ਪਉੜੀ ॥*

ਸੁਣ ਲੋਕੋ, ਤੁਮ ਧਰੋ ਧਿਆਨ ॥ ਗੁਰ ਅਪਨੇ ਕਉ, ਹਰਿ ਜਨ ਜਾਨ ॥
ਅਹਿ ਕਲਿਜੁਗ ਯਹਿ ਕਾਲ ਪਰਧਾਨੁ ॥ ਪਾਖੰਡੀ ਰਾਜ, ਭਜਨੀ ਭੋਮਾਨੁ ॥
ਨੀਚ ਸੇ ਊਚ, ਊਚਾ ਨਹੀਂ ਕੋਈ ॥ ਕਾਮ ਕ੍ਰੋਧ ਲੋਭ ਅਤਿ ਲੋਈ ॥
ਸਭ ਸੰਤੋ, ਪ੍ਰਭ ਏਕੋ ਜਾਨੋ ॥ ਅਉਰ ਨ ਕੋਈ, ਦੂਜਾ ਮਾਨੋ ॥੧੦॥

*ਸਲੋਕ ॥*

ਭੂਲੇ ਕਾਹੇ ਤੁਮ ਫਿਰਹੁ, ਬੇਮੁਖ ਕਾਹੇ ਹੋਗ ॥
ਮੈਂ ਦਾਸਨ ਕੋ ਦਾਸ ਹੋਂ, ਤੁਮ ਭੂਲੇ ਕਾਹੇ ਲੋਗ ॥੧॥

*ਸੋਰਠਾ ॥*

ਜੋ ਤੁਮ ਸਮਝਹੁ ਅਉਰ, ਬ੍ਰਹਮ ਹੱਤਯਾ ਤੁਮ ਕੋ ਪੜੈ ॥
ਕਹੀਂ ਨਾ ਪਾਵਹੁ ਠੌਰ, ਦਰਸਨ ਤੇ ਬੇਮੁਖ ਭਏ ॥੨॥

*ਪਉੜੀ ॥*

ਇਕ ਸੰਤਨ,ਪਾਖੰਡ ਅਤਿ ਕੀਨਾ ॥ਧਰਮ ਆਪਨਾ, ਅਉਰ ਕੋ ਦੀਨਾ ॥
ਨਾਮ ਛਾਡਿ, ਆਨ ਕਉ ਮਿਲਿਆ ॥ ਜਨਮ ਖੋਇ, ਕੁਟੰਬ ਸੰਗਿ ਗਲਿਆ ॥
ਗੁਰ ਰਾਖੈ, ਪਾਖੰਡੀ ਭਾਉ ॥ ਲੋਕ ਪੁਜਾਵੈ, ਦੂਨਾ ਚਾਉ ॥
ਸੁਖ ਸਨਿਆਸੀ, ਮੁੰਡੀਆ ਪੂਜਾ ॥ ਕੋਊ ਬੂਝੈ, ਕੋਊ ਨ ਬੂਝਾ ॥੧੧॥

*ਸਲੋਕ ॥*

ਛੈ ਦਰਸਨਿ, ਛਤੀਸ ਪਾਖੰਡ ਹੈ, ਅਪਨੀ ਅਪਨੀ ਠੌਰ ॥
ਰਾਮ ਨਾਮੁ ਮਨਿ ਜਪਤ ਹੈ, ਜਪਨੇ ਮੈ ਭੀ ਅਉਰ ॥

*ਸੋਰਠਾ ॥*

ਜਿਨ ਸੰਗ ਮਿਲੈ ਗੁਪਾਲ, ਸਤਿਗੁਰ ਸੋਈ ਜਾਨੀਐ ॥
ਸਦਾ ਰਹੈ ਕ੍ਰਿਪਾਲ, ਨਿਸ ਦਿਨ ਮਨ ਡੋਲੈ ਨਹੀ ॥੨॥

*ਪਉੜੀ ॥*

ਇਸ ਕਲ ਕਾ ਸੁਨੋ ਪਰਵੇਸ ॥ ਬ੍ਰਹਮਨ ਛਤ੍ਰੀ ਸੂਦ੍ਰ ਬੈਸ ॥
ਬ੍ਰਹਮਨ ਛਤ੍ਰੀ ਕੀ ਕਹੀ ਨਾ ਜਾਇ ॥ ਬੈਸ ਸੂਦ੍ਰ ਮੈ ਬਿਸਨ ਭਗਤਾਇ ॥
ਬ੍ਰਹਮਣ ਛਤ੍ਰੀ ਊਚ ਤੇ ਊਚਾ ॥ ਭ੍ਰਿਸ਼ਟ ਰੂਪ, ਰਹਿਤ ਬੇਸੂਚਾ ॥੧੨॥

*ਸਲੋਕ ॥*

ਬ੍ਰਹਮਣ, ਛਤ੍ਰੀ, ਧਰਮ ਕੀ ਹਾਨ ॥ ਸੁਚਿਆ ਤਜ, ਅਸੁਚ ਪ੍ਰਧਾਨ ॥
ਮਾਨਸ ਜਨਮ ਤੁਮਕੋ ਦੀਆ, ਨਾਮੁ ਦਾਨੁ ਕਰਹੁ ਨੀਤ ॥
ਧਰਮ ਛੋਡਿ ਆਨੈ ਜਪਹੁ, ਇਹੁ ਸਰੀਰ ਅਨੀਤ ॥੧॥

*ਸੋਰਠਾ ॥*

ਧਰਮ ਅਪਨੈ ਕਉ ਛਾਡ ਕੈ, ਪੂਜੈ ਜਾਤ ਮਲੇਛ ਕੀ ॥
ਜੇਤੇ ਹੋਹਿ ਧਨਾਢ, ਸੁਚਿ ਕਿਰਿਆ ਦੂਨੀ ਤਜਹਿ ॥੨॥

*ਪਉੜੀ ॥*

ਇਸ ਕਲਿ ਮੈ,ਬ੍ਰਹਮਨ ਗੁਰੂ ਕਹਾਵੈ ॥ਕਰਹਿ ਪਾਖੰਡ,ਬ੍ਰਹਮੰਡ ਦਿਖਾਵੈ ॥
ਸਿਖ ਸੰਤ ਕਉ ਦੇ ਉਪਦੇਸੁ, ਛਾਡੋ ਚਉਕਾ, ਹੋਹੁ ਮਲੇਛ ॥
ਅੰਦਰਿ ਗਇਆ, ਬਾਹਰਿ ਭੀ ਜਾਵਾ ॥ ਸੁਚ ਅਸੁਚ ਕਾ ਏਕੋ ਭਾਵਾ ॥
ਦਇਆ ਧਰਮ, ਤੁਮ ਛਾਡੋ ਨਾਹੀ ॥ ਸੰਤ ਮਿਲੈ, ਜਪਹੁ ਮਨ ਮਾਹੀ ॥੧੩॥

*ਸਲੋਕ ॥*

ਕਰਤਾ ਪੁਰਖ ਹੀਐ ਧਰੋ, ਅਰ ਹੀਅਰਾ ਰਾਖੋ ਸੁਧ ॥
ਮਨ ਮੈ, ਹਰਿ ਹਰਿ, ਹਰਿ ਭਜਹੁ, ਹਰਿ ਗੋਬਿੰਦ ਕਉ ਲੂਝ ॥੧॥

*ਸੋਰਠਾ ॥*

ਤੁਮ ਕਾਹੇ ਭੂਲੇ ਮੂੜ੍ਹਿ, ਸੁਚਿ ਕਿਰਿਆ, ਹਰਿ ਭਜਨ ਤੇ ॥
ਤੁਮ ਮਤਿ ਜਾਨੋ ਕੂੜ, ਏਹ ਸਤਿਗੁਰ ਕੇ ਪ੍ਰਭਾਵ ਹੈ ॥੨॥

*ਪਉੜੀ ॥*

ਕਲਿ ਕੇ ਲੋਗ, ਹੋਤਿ ਅਕਰਮੀ ॥ ਛਤ੍ਰੀ ਬ੍ਰਹਮਨ, ਹੋਤ ਅਧਰਮੀ ॥
ਤੀਨ ਜੁਗਾ ਮਹਿ, ਸੁਚ ਪ੍ਰਧਾਨ ॥ ਅਬ ਸੁਚਿ ਕਰਿਆ ਕੀ, ਹੋਤੀ ਹਾਨੁ ॥
ਜਿਨਿ ਗੁਰ, ਤੁਮ ਕੋ ਮੰਤ੍ਰ ਦੀਨਾ ॥ ਵਹੁ ਮਹਾ ਅਪਰਾਧੀ, ਪ੍ਰਭ ਜੀ ਕੀਨਾ ॥
ਗੁਰ ਗਿਆਨ ਦਾਨ ਇਸਨਾਨ, ਸਭ ਤੇ ਊਚਾ ਪ੍ਰਭ ਕਾ ਨਾਮ ॥੧੪॥

*ਸਲੋਕੁ ॥*

ਮੈ ਮਨੁਖ ਦੇਹਿ, ਕਾਮੀ, ਕੁਟਲਿ; ਅਪਰਾਧੀ, ਮਤ ਹੀਨ ॥
ਮਹਾ ਨਰਕ ਮੈ ਪਰਤਿ ਹੈ, ਲੋਕੁ ਕਹੈ ਮੁਝਿ ਦੀਨ ॥੧॥

*ਸੋਰਠਾ ॥*

ਮਹਾ ਅਪਰਾਧੀ ਪਤਿਤ, ਦਾਸਨ ਕਉ ਦਾਸ ਕਹੈ ॥
ਵਾਕੇ ਜਨਮ ਨਾ ਜਾਤ, ਭਰਮ ਭਰਮ ਭੂਲੇ ਫਿਰਹਿ ॥੨॥

*ਪਉੜੀ ॥*

ਸੁਚ, ਅਸੁਚ ਕਉ, ਏਕੋ ਜਾਨੈ ॥ ਏਕੋ ਏਕੀ, ਏਕੋ ਹੀ ਮਾਨੈ ॥
ਭੈਨ ਭਾਈ, ਮਾਈ ਅਰ ਬਾਪ ॥ ਏਕੋ ਜਾਨੈ ਤ੍ਰਿਭਵਨ ਨਾਥੁ ॥
ਗਰੀ ਛੁਹਾਰਾ ਜੈਸਾ ਨਾਜ ॥ ਜੈਸਾ ਸੰਦਲ, ਤੈਸਾ ਪਿਆਜ ॥
ਸਰਬ ਮਈ ਕਾ ਏਕੋ ਖੇਲੁ ॥ ਕਰਣਿ ਹਾਰਿ ਸੋ ਰਾਖਹੁ ਮੇਲੁ ॥੧੫॥

*ਸਲੋਕੁ* ॥

ਸੁਚਿ ਕਿਰਿਆ, ਅਤਿ ਮਲੀਨ ਦੋਨੋ ਏਕੋ ਜਾਨ ॥
ਸਰਬ ਮਈ ਮੈ ਰਚਿ ਰਹਿਓ ਹਰਿ ਕੇ ਘਟਿ ਪਰਵਾਨ ॥

*ਸੋਰਠਾ ॥*

ਜਿਨਿ ਜਿਨਿ ਜਾਨਿਆ ਏਕ, ਸੁਚਿ ਕਿਰਿਆ ਵਾਂਕੇ ਮਨਿ ਬਸੈ ॥
ਕਛੂ ਨਾ ਵਾਂਕੇ ਵੇਕ, ਮਨ ਮੈ ਦੁਬਿਧਾ ਨਾ ਰਹੈ ॥੨॥

*ਪਉੜੀ ॥*

ਵਾਹਗੁਰੂ, ਜਪਤੇ ਸਭਿ ਕੋਈ ॥ ਯਾਂਕਾ ਅਰਥ, ਸਮਝੈ ਜਨ ਸੋਈ ॥
ਵਵਾ ਵਾਂਹੀ ਅਪਰ ਅਪਾਰਾ ॥ ਹਾਹਾ ਹਿਰਦੈ, ਹਰਿ ਹਰਿ ਵੀਚਾਰਾ ॥
ਗਗਾ, ਗੋਬਿੰਦ ਸਿਮਰਨ, ਅਤਿ ਕੀਨਾ ॥ ਰਾਰਾ, ਰਾਮ ਨਾਮ ਮਨਿ ਚੀਨਾ ॥
ਇਨ ਅਛਰਨ ਕਾ ਸਮਝਨ ਹਾਰ ॥ ਰਾਖੈ ਦੁਬਿਧਾ, ਹੋਇ ਖੁਆਰੁ ॥੧੯॥

*ਸਲੋਕੁ* ॥

ਚਾਰ ਅਖਰ ਤਿਸ ਕਉ ਭਲੇ, ਮਨ ਕੋ ਧਰੈ ਉਠਾਇ ॥
ਰਾਮ ਨਾਮ ਕੇ ਨਾਮ ਪਰ, ਸਦਾ ਰਹੇ ਲਪਟਾਇ ॥੧॥

*ਸੋਰਠਾ ॥*

ਚਾਰ ਅਛਰ ਪਰਧਾਨ, ਬਿਰਲੇ ਹਰਿ ਜਨ ਚੀਨਈ ॥
ਇਕ ਰਾਤੇ ਜਨ ਪਰਵਾਨ, ਇਕਨਾ ਪੜਨ ਸੁਭਾਵ ਹੈ ॥੨॥

*ਪਉੜੀ ॥*

ਵਾਹਗੁਰੂ ਜਪਤੇ ਹਰਿ ਲੋਗੁ ॥ ਵਾਕੋ ਹਰਖ, ਨ ਕਾਹੂ ਸੋਗ ॥
ਇਕ ਬਾਹਿਰ ਭਜੈ, ਅੰਦਰਿ ਮਨਿ ਧ੍ਰੋਹ ॥ ਝੁਕ ਝੁਕ ਨਿਵਹਿ, ਕਹਾਵੈ ਨਿਰਮੋਹ ॥
ਜਿਹਬਾ ਰਟਹਿ, ਲੈਹਿ ਹਰਿ ਨਾਮ ॥ ਅੰਦਰਹੁ ਖੋਟੇ, ਧੁਨ ਨਹੀ ਧਾਮ ॥
ਫਿਰਕੈ ਜੋਰੁ, ਲੋਕ ਭਰਮਾਵੈ ॥ ਭਰਮ ਭਰਮ ਪਵੈ, ਜਨਮ ਗਵਾਵੈ ॥੧੭॥

*ਸਲੋਕੁ* ॥

ਜਿਹਬਾ ਰਟਹਿ, ਅੰਦਰੋ ਫਟਹਿ, ਅਰ ਮਨ ਮੈ ਰਾਖੈ ਧ੍ਰੋਹਿ ॥
ਵਾਹਗੁਰੂ ਵਹਿ ਜਪਤ ਹੈ, ਪਾਰ ਨ ਪਾਵੈ ਕੋਇ ॥੧॥

*ਸੋਰਠਾ ॥*

ਅਛਰ ਹੈ ਇਹ ਚਾਰ, ਬਾਰ ਬਾਰ ਕਹਤੇ ਫਿਰਹਿ ॥
ਕਬਹੂ ਨ ਪਾਵੈ ਪਾਰਿ, ਜਾਕੈ ਮਨ ਮੈ ਦੁਬਿਧਾ ਰਹੈ ॥੨॥

*ਪਉੜੀ ॥*

ਜਾਂਕੈ ਮਨ ਮਹਿ ਦੁਬਿਧਾ ਰਹੈ ॥ ਚਾਰ ਅਛਰ ਵਾਂਕੋ ਯਹਿ ਕਹੈ ॥
ਵਵਾ, ਵੈਰ, ਧਨ, ਰਾਖੈ ਠਾਇ ॥ ਹਾਹਾ ਹਉਮੈ ਹਰਖ ਮੈ ਪਾਇ ॥
ਗਗਾ ਗੁਨ, ਅਵਗੁਨ ਸਭ ਖੋਵੈ ॥ ਰਾਰਾ, ਰਾਮ ਨਾਮ, ਆਵਨ ਨਹੀ ਦੇਵੈ ॥
ਚਾਰ ਅਛਰ ਦੁਬਿਧਾ ਮੈ ਪੜੈ ॥ ਵਾਂਕੀ ਪੂਰੀ ਕਬਹੂੰ ਨ ਪੜੈ ॥੧੯॥

*ਸਲੋਕ ॥*

ਪੂਰੀ ਤਬਹੀ ਪਰਤ ਹੈ, ਮਨ ਮੈ ਸਚੁ ਨਿਵਾਸੁ ॥
ਇਕਨਾ ਕਪਟਿ ਸੁਭਾਵ ਹੈ, ਇਕ ਕਪਟਿ ਕੀ ਬਾਧੇ ਰਾਸ ॥੧॥

*ਸੋਰਠਾ ॥*

ਬਿਸਵਾਰ ਘਾਤੀ, ਮਿਤ੍ਰ ਧ੍ਰੋਹ, ਅਕਿਰਤ ਘਣਾ, ਨਿੰਦਕ ਘਨੇ ॥
ਲਾਲਚ ਡੂਬੇ ਮੋਹ, ਇਤ ਉਤ ਵਾਂਕੋ ਕਛ ਨਹੀ ॥੨॥

*ਪਉੜੀ ॥*

ਵਾਹਗੁਰੂ ਕੇ, ਅਛਰ ਚਾਰਿ ॥ ਸਤਿ ਸੰਗਤਿ ਮਿਲ, ਧਰੇ ਪਿਆਰ ॥
ਸਾਚੇ ਮਨ, ਅਛਰ ਜੋ ਪੜੈ ॥ ਵਾਕੋ ਕਬਹੂ ਨ, ਸੰਸਾ ਪੜੈ ॥
ਸੰਸਾ ਪੜੈ, ਰਾਖੈ ਮਨ ਧ੍ਰੋਹ ॥ ਵਾਂਕੀ ਪੂਰੀ ਕਬਹੂ ਨ ਹੋਇ ॥
ਅਪਨੀ ਖਾਇ, ਬਿਗਾਨੀ ਚਿਤ ਧਰੈ ॥ ਅਪਨੇ ਹਾਥ, ਆਪਹੀ ਮਰੈ ॥੧੯॥

*ਸਲੋਕੁ* ॥

ਵਾਹਗੁਰੂ ਜਿਹਬਾ ਰਟਹਿ, ਮਨ ਮੇ ਰਾਖਹਿ ਅਉਰ ॥
ਸੁਖ ਭਾਗੈ, ਦੁਖ ਮੈ ਪਰੈ, ਕਬਹੂ ਨ ਪਾਵੈ ਠਉਰਿ ॥੧॥

*ਸੋਰਠਾ ॥*

